# ਸਰਲ ਕੀਰਤਨ ਸਿਖਿਆ

ਪਹਿਲਾ ਮੰਦਰ ਸਪਤਕ | ਦੂਸਰਾ ਮੱਧ ਸਪਤਕ | ਤੀਸਰਾ ਤਾਰ ਸਪਤਕ




ਰਚਿਤ : ਸੰਤ ਜੁਗਿੰਦਰ ਸਿੰਘ ਜੀ 'ਸਰਲ'

੧ੴ ਸਤਿਗੁਰ ਪ੍ਰਸਾਦਿ ॥

ਗੁਰਬਾਣੀ ਗਾਵਹੁ ਭਾਈ ਓਹ ਸਫਲ ਸਦਾ ਸੁਖਦਾਈ ॥ (੬੨੯)

# ਸਰਲ ਕੀਰਤਨ ਸਿਖਿਆ

## ਹਰਮੋਨੀਅਮ ਤੇ ਤਬਲਾ ਗਾਇਡ

ਰਚਿਤ—

ਸੰਤ ਜੋਗਿੰਦਰ ਸਿੰਘ ਜੀ 'ਸਰਲ'

Founder of
SRI GURU NANAK KIRTAN-MISSION
45, Randolph Road, South Hall Middlesex (U.K.)

ਪ੍ਰਕਾਸ਼ਕ—

ਭਾਈ ਉੱਤਮ ਸਿੰਘ ਗੁਰਬਚਨ ਸਿੰਘ ਪੁਸਤਕਾਂ ਵਾਲੇ

39. ਘੰਟਾ ਘਰ ਮਾਰਕੀਟ, ਅੰਮ੍ਰਿਤਸਰ ।

ਭੇਟਾ 60 ਰੁਪਏ

# ਇਸ ਪੁਸਤਕ ਬਾਰੇ

ਇਸ ਸਰਲ ਕੀਰਤਨ ਸਿਖਲਾਈ ਦੀ ਪੁਸਤਕ ਗੁਰੂ ਨਾਨਕ ਕੀਰਤਨ ਕਿਸ਼ਨ ਯੂ.ਕੇ ਦੇ ਬਾਨੀ ਸੰਤ ਜੋਗਿੰਦਰ ਸਿੰਘ ਜੀ 'ਸਰਲ' ਵਲੋਂ ਕੀਰਤਨ ਸਿੱਖਣ ਵਾਲੇ ਚਾਹਵਾਨ ਗੁਰੂ ਪ੍ਰੇਮੀਆਂ ਵਾਸਤੇ ਲਿਖੀ ਗਈ ਹੈ। ਸਰਗਮਾਂ ਦੀ ਸਰਲਤਾ ਅਤੇ ਵਿਗਿਆਨਕ ਢੰਗ ਬਹੁਤ ਹੀ ਸ਼ਲਾਘਾ ਯੋਗ ਹੈ, ਜਿਸ ਰਾਹੀਂ ਸੰਗੀਤ ਵਿਦਿਆਰਥੀ ਸਹਿਜੇ ਹੀ ਹਰਮੋਨੀਅਮ ਸਿੱਖ ਸਕਣਗੇ ਅਤੇ ਗੁਰਬਾਣੀ ਦਾ ਕੀਰਤਨ ਕਰ ਸਕਣਗੇ। ਕੋਸ਼ਿਸ਼ ਕੀਤੀ ਗਈ ਹੈ ਕਿ ਵਿਦਿਆਰਥੀਆਂ ਦੀ ਰੁਚੀ ਹਰਮੋਨੀਅਮ ਸਿੱਖਣ ਤੋਂ ਨਾ ਉਕਤਾ ਜਾਵੇ, ਇਸ ਕਰਕੇ ਸਰਗਮਾਂ ਦੀ ਬੰਦਸ਼ ਕਰਨ ਲਗਿਆਂ ਵਿਦਿਆਰਥੀਆਂ ਦੀਆਂ ਔਕੜਾਂ ਵੱਲ ਖਾਸ ਧਿਆਨ ਦਿੱਤਾ ਹੈ।

ਇਸ ਪੁਸਤਕ ਦੇ ਸ਼ੁਰੂ ਵਿੱਚ ਸੰਗੀਤ ਬਾਰੇ ਜ਼ਰੂਰੀ ਜਾਣਕਾਰੀ ਦਿੱਤੀ ਗਈ ਹੈ। ਹਰਮੋਨੀਅਮ ਦੀਆਂ ਸੁਰਾਂ ਦੀ ਜਾਣਕਾਰੀ ਸੁੰਦਰ ਬਾਲਕਾਂ ਰਾਹੀਂ ਦੱਸੀ ਗਈ ਹੈ।

ਇਸ ਪੁਸਤਕ ਵਿਚ ਆਏ ਹਰ ਇੱਕ ਸ਼ਬਦ ਦੀ ਬੰਦਸ਼ ਰਾਗ ਦੇ ਅਧਾਰ ਤੇ ਕੀਤੀ ਗਈ ਹੈ, ਜਿਸ ਦਾ ਵੇਰਵਾ ਵਿਸਥਾਰ ਸਹਿਤ ਦਿਤਾ ਗਿਆ ਹੈ।

ਮੈਂ ਆਸ ਕਰਦਾ ਹਾਂ ਕਿ ਕੀਰਤਨ ਪ੍ਰੇਮੀ ਅਤੇ ਹਰਮੋਨੀਅਮ ਸਿੱਖਣ ਵਾਲੇ ਚਾਹਵਾਨ ਇਸ ਛੋਟੀ ਜਿਹੀ ਸੁਗਾਤ ਨੂੰ ਪ੍ਰਵਾਨ ਕਰਨਗੇ ਅਤੇ ਸੰਤ ਜੋਗਿੰਦਰ ਸਿੰਘ ਜੀ ਦੀ ਘਾਲ ਨੂੰ ਸਫਲਾ ਕਰਨਗੇ।

ਨੋਟ—ਜੇਕਰ ਕਿਸੇ ਪ੍ਰੇਮੀ ਨੂੰ ਸਰਗਮ ਦੀ ਸਮਝ ਨਾ ਆਵੇ ਜਾਂ ਹੋਰ ਪੁਛ ਗਿਛ ਹੇਠ ਲਿਖੇ ਪਤੇ ਤੇ ਕਰ ਸਕਦੇ ਹਨ।

ਦਾਸ : ਗਿਆਨੀ ਮਨੋਹਰ ਸਿੰਘ 'ਦਰਦੀ' ਤਰਨ ਤਾਰਨ, ਪੰਜਾਬ।

# ਅੰਦਰਲੀ ਝਾਤ

## ਸ਼ਬਦਾਂ ਦਾ ਵੇਰਵਾ

# ਪੁਸਤਕ ਬਾਰੇ

'ਮਾਂਗਨਾ ਮਾਂਗਨ ਨੀਕਾ, ਹਰਿ ਜਸੁ ਗੁਰ ਤੇ ਮਾਂਗਨਾ' ਦੇ ਗੁਰਵਾਕ ਅਨੁਸਾਰ ਮਨੁੱਖ ਮਾਤਰ ਵਾਸਤੇ ਜੇਕਰ ਕੋਈ ਵਸਤੂ ਮੰਗਣ ਵਾਲੀ ਹੈ ਤਾਂ ਉਹ ਹੈ 'ਹਰਿ ਜਸੁ' ਇਸ ਰਾਹੀਂ ਜੀਵ ਆਪਣੀ ਸੁਰਤੀ ਨੂੰ ਇਕ ਸਾਰ ਕਰਕੇ ਆਤਮਿਕ ਮੰਡਲ ਵਿਚ ਤਾਰੀਆਂ ਲਾਉਂਦਾ ਹੈ ਸੰਸਾਰਿਕ ਝੰਝਟਾਂ ਦੇ ਮਾਨਸਿਕ ਕਲੇਸ਼ਾਂ ਤੋਂ ਆਪਣੇ ਮਨ ਨੂੰ ਮੁਕਤ ਕਰ ਸਕਦਾ ਹੈ। ਹਰਿ ਜਸ ਜੀਵ ਨੂੰ ਮੁਕਤੀ ਦੀ ਮੰਜ਼ਲ ਤਕ ਲੈ ਸਕਦਾ ਹੈ। ਹਰ ਜਸ ਜਾਂ ਕੀਰਤਨ ਸਿੱਖ ਗੁਰੂਆਂ ਦੀ ਸਿੱਖ ਜਗਤ ਨੂੰ ਵਡਮੁਲੀ ਤੇ ਅਦੁੱਤੀ ਦੇਣ ਹੈ। ਏਹੋ ਹੀ ਕਾਰਨ ਹੈ ਕਿ ਗੁਰਸਿਖ ਕੀਰਤਨ ਰਸੀਆ ਹੈ ਅਤੇ ਇੱਛੁਕ ਹੁੰਦਾ ਹੈ ਕੀਰਤਨ ਕਰਨ ਦਾ, ਪਰ ਕੀਰਤਨ ਦੀ ਅਮੋਲਕ ਦਾਤ ਹਰ ਇਕ ਦੇ ਹਿੱਸੇ ਨਹੀਂ ਆਉਂਦੀ। ਵਿਰਲੇ ਗੁਰਸਿਖ ਦੀ ਦਾਤ ਨਾਲ ਵਰੋਸਾਏ ਹੁੰਦੇ ਹਨ।

ਕੀਰਤਨ ਕਰਨ ਦੀ ਇੱਛਾ ਹਰ ਗੁਰ ਸਿੱਖ ਦੀ ਹੁੰਦੀ ਹੈ ਕਈਆਂ ਅੰਦਰ ਕੀਰਤਨ ਕਰਨ ਦੀ ਯੋਗਤਾ ਵੀ ਹੁੰਦੀ ਹੈ ਪਰ ਕਈ ਵਾਰ ਕਈਆਂ ਨੂੰ ਕੀਰਤਨ ਸਿੱਖਣ ਦਾ ਸਾਧਨ ਪ੍ਰਾਪਤ ਨਾ ਹੋਣ ਕਰਕੇ ਕਈ ਚਾਹੁੰਦੇ ਹੋਏ ਵੀ ਕੀਰਤਨ ਦੀ ਦਾਤ ਤੋਂ ਵਾਂਝੇ ਰਹਿ ਜਾਂਦੇ ਹਨ। ਬਹੁਤ ਸਾਰੇ ਕੀਰਤਨ ਪ੍ਰੇਮੀ ਕੀਰਤਨ ਸਿਖਲਾਈ ਦੀਆਂ ਪੁਸਤਕਾਂ ਰਾਹੀਂ ਕੀਰਤਨ ਸਿੱਖਣ ਦਾ ਯਤਨ ਕਰਦੇ ਹਨ ਅਤੇ ਛੇਤੀ ਹੀ ਪੁਸਤਕਾਂ ਨੂੰ ਛਿਕੇ ਟੰਗ ਨਿਰਾਸਤਾ ਦੀ ਗੋਦ ਵਿਚ ਡਿੱਗਦੇ ਹਨ। ਕਿਉਂਕਿ ਕੀਰਤਨ ਸਿਖਲਾਈ ਦੀਆਂ ਵਧੇਰੇ ਪੁਸਤਕਾਂ ਦੀਆਂ ਸਰਗਮਾਂ ਬਹੁਤ ਔਖੀਆਂ ਰਚੀਆਂ ਹੁੰਦੀਆਂ ਹਨ, ਜੋ ਆਮ ਵਿਦਿਆਰਥੀਆਂ ਦੇ ਕੰਮ ਆਉਣ ਯੋਗ ਨਹੀਂ ਹੁੰਦੀਆਂ।

ਵਿਦਿਆਰਥੀਆਂ ਦੀਆਂ ਉਪਰੋਕਤ ਕਠਿਨਾਈਆਂ ਨੂੰ ਮੁੱਖ ਰਖਦਿਆਂ ਹੋਇਆਂ, ਲੰਮੇ ਸਮੇਂ ਦੇ ਤਜਰਬੇ ਤੋਂ ਪਿਛੋਂ ਦਾਸ ਨੇ ਪਹਿਲੀ ਵਾਰ ੧੯੮੯ ਵਿਚ "ਹਰੀ ਕੀਰਤਨ ਸਿਖਿਆ" ਨਾਮੀ ਪੁਸਤਕ ਛਪਵਾਈ ਸੀ ਜੋ ਗਿਆਨੀ ਮਨੋਹਰ ਸਿੰਘ ਜੀ 'ਦਰਦੀ' ਗੁਰੂ ਨਾਨਕ ਕੀਰਤਨ ਮਿਸ਼ਨ ਤਰਨ ਤਾਰਨ ਦੀ ਬਰਾਂਚ ਦੇ ਇੰਚਾਰਜ ਦੀ

ਅਗਵਾਈ ਹੇਠ ਪ੍ਰਕਾਸ਼ਤ ਕੀਤੀ ਗਈ ਸੀ ।

ਗੁਰੂ ਮਹਾਰਾਜ ਦੀ ਅਪਾਰ ਕ੍ਰਿਪਾ ਸਦਕਾ ਇਕ ਹੋਰ ਪੁਸਤਕ ਹੋਂਦ ਵਿਚ ਆਈ, ਜਿਸ ਦਾ ਨਾਮ ਰਖਿਆ ਗਿਆ "ਹਰਮੋਨੀਅਮ ਗੁਰਬਾਣੀ ਕੀਰਤਨ" ਜੋ ੧੯੯੩ ਵਿਚ ਪ੍ਰਕਾਸ਼ਤ ਕੀਤੀ ਗਈ । ਇਹ ਪੁਸਤਕ ਅਤੀ ਸੁਖੈਣ ਸਰਗਮਾਂ ਵਿਚ ਕੀਤੀ ਗਈ ਸੀ । ਇਨ੍ਹਾਂ ਪੁਸਤਕਾਂ ਦੀ ਸ਼ਲਾਘਾ ਸੰਸਾਰ ਦੇ ਕੋਨੇ ਕੋਨੇ ਤੇ ਹੋਈ ਅਤੇ ਅਨੇਕਾਂ ਪੱਤਰ ਇਹਨਾਂ ਦੀ ਪ੍ਰਸੰਸਾ ਦੇ ਮਿਸ਼ਨ ਦੇ ਹੈਡ ਕੁਆਟਰ ਤੇ ਪੁੱਜੇ ।

ਇਹਨਾਂ ਪੁਸਤਕਾਂ ਦਾ ਸਟਾਕ ਖਤਮ ਹੋਣ ਤੇ ਸੰਗਤਾਂ ਦੀ ਪੁਰਜ਼ੋਰ ਮੰਗ ਕਾਰਣ ਨਵੇਂ ਸਿਰਿਉਂ ਸਰਲ ਕੀਰਤਨ ਸਿਖਿਆ ਅਤੇ ਹਰਮੋਨੀਅਮ ਗੁਰਬਾਣੀ ਕੀਰਤਨ ਨੂੰ ਪ੍ਰਿੰਟ ਕਰਵਾਉਣ ਦੀ ਪ੍ਰੇਰਣਾ ਗੁਰ ਸੰਗਤਾਂ ਦੀ ਹੋਈ ਅਤੇ ਇਸ ਕਾਰਜ ਨੂੰ ਸੰਪੂਰਨ ਕਰਨ ਵਾਸਤੇ ਸੇਵਾ ਮੈ: ਉਤਮ ਸਿੰਘ ਗੁਰਬਚਨ ਸਿੰਘ ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਵਾਲਿਆਂ ਨੇ ਆਪਣੇ ਹੱਥ ਲਈ । ਉਹਨਾਂ ਦੇ ਉਦਮ ਸਦਕਾ ਇਹ ਹਥਲੀ ਨਵੀਂ ਪੁਸਤਕ "ਸਰਲ ਕੀਰਤਨ ਸਿਖਿਆ" ਛਪ ਕੇ ਤਿਆਰ ਹੋਈ ਹੈ ਜੋ ਕੀਰਤਨ ਪ੍ਰੇਮੀਆਂ ਦੇ ਹੱਥ ਪੁੱਜ ਰਹੀ ਹੈ । ਇਹ ਪੁਸਤਕ ਦੋ ਪੁਸਤਕਾਂ ਹਰੀ ਕੀਰਤਨ ਸਿਖਿਆ ਅਤੇ ਗੁਰਬਾਣੀ ਕੀਰਤਨ ਦਾ ਸੰਗ੍ਰਹਿ ਹੈ । ਇਸ ਪੁਸਤਕ ਵਿਚਲੀਆਂ ਸਰਗਮਾਂ ਅਤੀ ਸੁਖੈਣ ਹਨ ਅਤੇ ਮੈਂ ਆਸ ਕਰਦਾ ਹਾਂ ਕਿ ਵਿਦਿਆਰਥੀ ਇਸ ਤੋਂ ਪੂਰੀ ਤਰ੍ਹਾਂ ਲਾਭ ਲੈਣਗੇ ਅਤੇ ਹਰੀ ਜਸ ਕਰਕੇ ਆਪਣੇ ਜੀਵਨ ਸਫਲੇ ਕਰਨਗੇ । ਮੈਂ ਅਤੀ ਧੰਨਵਾਦੀ ਹਾਂ ਗਿਆਨੀ ਮਨੋਹਰ ਸਿੰਘ ਜੀ 'ਦਰਦੀ' ਦਾ ਜਿਨ੍ਹਾਂ ਦੀ ਅਨਥੱਕ ਮਿਹਨਤ ਸਦਕਾ ਇਸ ਪੁਸਤਕ ਦਾ ਖਰੜਾ ਸੋਧਿਆ ਗਿਆ ਅਤੇ ਸਰਗਮਾਂ ਦੀ ਠੀਕ ਤਰਤੀਬ ਵਿਚ ਉਲੀਕਿਆ ਗਿਆ । ਅਰਦਾਸ ਕਰਦਾ ਹਾਂ ਕਿ ਵਾਹਿਗੁਰੂ ਇਨ੍ਹਾਂ ਨੂੰ ਇਨਾਂ ਬਲ ਬਖਸ਼ਣ ਅਤੇ ਆਪ ਸੰਗਤਾਂ ਦੀ ਅਤੇ ਮਿਸ਼ਨ ਦੀ ਸੇਵਾ ਕਰ ਕੇ ਆਪਣੇ ਜੀਵਨ ਸਫਲੇ ਕਰਨ । ਅੰਤ ਵਿਚ ਬੇਨਤੀ ਹੈ ਕਿ ਮੇਰੀਆਂ ਭੁਲਾਂ ਮੇਰੇ ਤੱਕ ਜਰੂਰ ਪਹੁੰਚਾਣ ਦੀ ਕਿਰਪਾ ਕਰਨੀ ਅਤੇ ਆਪਣੇ ਚੰਗੇ ਸੁਝਾਉ ਦਾਸ ਨੂੰ ਅਰਪਣ ਕਰਨੇ ਜੀ ।

ਦਾਸ—ਜੋਗਿੰਦਰ ਸਿੰਘ 'ਸਰਲ' ਗੁਰੂ ਨਾਨਕ ਕੀਰਤਨ ਮਿਸ਼ਨ (ਯੂ.ਕੇ.)

# ਸਰਲ ਕੀਰਤਨ ਪ੍ਰਣਾਲੀ

ਏਸੇ ਅਨੁਭਵੀ "ਸਰਲ" ਜੀ ਦੀ ਕਲਮ ਦੁਆਰਾ ਲਿਖੀ ਕੀਰਤਨੀ ਝਰਨਾਹਟ, "ਸਰਲ ਕੀਰਤਨ ਪ੍ਰਣਾਲੀ" ਹੈ । ਜਿਸ ਵਿਚ ਗੁਰਸਿੱਖੀ ਪਰੰਪ੍ਰਾਵਾਂ ਅਨੁਸਾਰ ਅਰਦਾਸ-ਬੇਨਤੀਆਂ, ਸਤਿਗੁਰ ਮਹਿਮਾਂ ਅਤੇ ਗੁਰਪੁਰਬਾਂ ਸਮੇਂ ਪੜ੍ਹਨ ਵਾਲੇ ਸ਼ਬਦਾਂ ਦੀਆਂ ਪ੍ਰਚੱਲਤ ਧੁਨੀਆਂ ਤੋਂ ਇਲਾਵਾ ਅਨੰਦ ਕਾਰਜ ਸਮੇਂ ਦੇ ਸੰਪੂਰਨ ਸ਼ਬਦਾਂ ਦੀਆਂ ਅਤਿ ਸੁਖੈਣ ਅਤੇ ਰਸਦਾਇਕ ਬੰਦਸ਼ਾਂ ਦੀ ਅਦੁੱਤੀ ਪੁਸਤਕ, ਜੋ ਕਿ ਵਿਦਿਆਥੀਆਂ ਅਤੇ ਕੀਰਤਨ ਕਰਨ ਹਾਰਿਆਂ ਦੇ ਲਾਭ ਹਿੱਤ ਬੜੀ ਸਖਤ ਮਿਹਨਤ ਅਤੇ ਦਿਲੀ ਚਾਓ ਨਾਲ ਲਿਖੀ ਗਈ ਹੈ । ਇਸ ਦੁਆਰਾ ਕੀਰਤਨ ਕਰਨ ਵਾਲਿਆਂ ਨੂੰ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਰੋਤਿਆਂ ਨੂੰ ਵੀ ਸਰੂਰ ਆਉਂਦਾ ਹੈ ।

ਕਲਜੁਗ ਵਿਚ ਕੀਰਤਨ ਪ੍ਰਧਾਨ ਭਗਤੀ ਦੀ ਇਸ ਪੁਸਤਕ ਵਿਚਲੀਆਂ ਸਾਰੀਆਂ ਨੋਟੇਸ਼ਨਾਂ ਪਹਿਲੀ ਵਾਰ ਪ੍ਰਕਾਸ਼ਤ ਹੋ ਕੇ ਚਾਹਵਾਨਾਂ ਤੱਕ ਪਹੁੰਚ ਰਹੀਆਂ ਹਨ । ਪ੍ਰਚਾਰ ਨੂੰ ਮੁੱਖ ਰਖਕੇ ਇਸ ਪੁਸਤਕ ਦੀ ਭੇਟਾ ਵੀ ਲਾਗਤ ਮਾਤਰ ਹੀ ਹੈ ।

## ਸੰਗੀਤਕ ਨਿਸ਼ਾਨੀਆਂ ਦੀ ਜਾਣਕਾਰੀ

ਪਾ ਜਿਸ ਸੁਰ ਥੱਲੇ ਬਿੰਦੀ ਹੋਵੇਗੀ ਉਹ (ਪਹਿਲੇ) ਮੰਦਰ ਸਪਤਕ ਦੀ ਸੁਰ ਸਮਝੋ ।

o

ਗਾ ਬਗੈਰ ਨਿਸ਼ਾਨ ਤੋਂ ਸੁਰ ਮਧਯ ਸਪਤਕ ਦੀ ਸਮਝੋ ।

ਸਾ - ਇਸ ਤਰ੍ਹਾਂ ਡੈਸ਼ ਦੇ ਨਿਸ਼ਾਨ ਤੇ ਉਹੋ ਹੀ ਸੁਰ ਜੋ ਡੈਸ਼ ਤੋਂ ਪਹਿਲਾਂ ਦਿੱਤਾ ਗਿਆ, ਉਤਨੀ ਵਾਰੀ ਵਾਜੇ ਤੇ ਵਜਾਉ, ਜਿੰਨੀ ਵਾਰੀ ਡੈਸ਼ ਦਿਤੇ ਜਾਣ ।

ਪਾ S S ਜਿਥੇ S ਦਾ ਨਿਸ਼ਾਨ ਹੋਵੇ ਉਸ ਅੱਖਰ ਨੂੰ ਉਨ੍ਹੀਆਂ ਮਾਤਰਾਂ ਲੰਮਾ ਕਰੋ, ਜਿਵੇਂ ਪਾ ਪਾ ਆ

* ਫੁਲ ਦੇ ਨਿਸ਼ਾਨ ਤੇ ਸੁਰ ਵਜਾਉਣੀ ਹੈ ਪਰ ਆਪ ਚੁਪ ਰਹਿਣਾ ਹੈ । (ਜਿਵੇਂ ਪੰਨਾ 92 ਤੇ ਹੈ )

ਮ

ਗਾ ਜਿਥੇ ਇਸ ਤਰ੍ਹਾਂ ਦਾ ਅੱਖਰ ਕਿਸੇ ਸੁਰ ਉਪਰ ਦਿਤਾ ਹੋਵੇ ਉਥੇ ਉਪਰ ਦਿਤੀ ਸੁਰ ਨੂੰ ਛੁਹ ਕੇ ਥੱਲੇ ਵਾਲੀ ਸੁਰ ਵਜਾਉਣੀ ਚਾਹੀਦੀ ਹੈ । ਇਸ ਨੂੰ ਕਣ ਕਹਿੰਦੇ ਹਨ ।

# ਤਬਲੇ ਦੇ ਤਾਲ ਦੀਆਂ ਨਿਸ਼ਾਨੀਆਂ

| | |
|---|---|
| X | ਗੁਰੂ ਯਾ ਸਮ ਦੀ ਤਾਲੀ |
| O | ਖਾਲੀ |
| 1 | ਪਹਿਲੀ ਤਾਲੀ |
| 2 | ਦੂਸਰੀ ਤਾਲੀ |
| 3 | ਤੀਸਰੀ ਤਾਲੀ |
| – | ਡੈਸ਼ ਸਿਰਫ ਕਿਸੇ ਸੁਰ ਦੇ ਅਗੇ ਦਿਤਾ ਜਾਂਦਾ ਹੈ, ਜਿਸ ਦਾ ਭਾਵ ਹੈ ਕਿ ਜਿਸ ਸੁਰ ਦੇ ਅਗੇ ਜਿੰਨੇ ਡੈਸ਼ ਹੋਣ, ਉਸ ਸੁਰ ਤੇ ਓਨੀਆਂ ਮਾਤਰਾਂ ਠਹਿਰਣਾ ਹੈ । ਜਿਵੇਂ: - ਸਾ ਰੇ ਗਾ ਰੇ ਸਾ - ਨੋਟ : - ਡੈਸ਼ ਤੋਂ ਪਹਿਲਾਂ ਇਕ ਸਾ ਹੈ ਸੋ ਸਾ ਤੇ ਇਕ ਮਾਤਰਾ ਹੋਰ ਠਹਿਰਣਾ ਹੈ । ਜਿਸ ਸੁਰ ਦੇ ਅੱਗੇ ਜਿੰਨੇ ਡੈਸ਼ ਹੋਣ, ਉਸ ਸੁਰ ਨੂੰ ਓਨੀਆਂ ਮਾਤਰਾਂ ਵਧਾਉ, ਜਿਵੇਂ : ਸਾ - - - । ਸਾ ਅੱਗੇ ਤਿੰਨ ਡੈਸ਼ ਹਨ, ਇਸ ਕਰਕੇ ਸਾ ਵਜਾ ਕੇ ਤਿੰਨ ਹੋਰ ਮਾਤਰਾਂ ਸਾ ਤੇ ਠਹਿਰਣਾ ਪਵੇਗਾ । |

# ਕੁਝ ਯਾਦ ਰੱਖਣ ਯੋਗ ਨੁਕਤੇ

1 ਕਿਸੇ ਵੀ ਰਾਗ ਵਿਚ ਮਾ ਅਤੇ ਪਾ ਦੋਵੇਂ ਵਰਜਿਤ ਨਹੀਂ ਹੁੰਦੇ, ਇਹਨਾਂ ਵਿਚੋਂ ਇਕ ਦਾ ਹੋਣਾ ਬਹੁਤ ਜ਼ਰੂਰੀ ਹੈ ।

2 ਕੋਈ ਵੀ ਰਾਗ ਪੰਜ ਸੁਰਾਂ ਤੋਂ ਘੱਟ ਅਤੇ ਸਤ ਸੁਰਾਂ ਤੋਂ ਵਧ ਨਹੀਂ ਹੁੰਦਾ ।

3 ਉਪਰਲੀਆਂ ਕਾਲੀਆਂ ਸੁਰਾਂ ਤੇ ਅੰਗੂਠਾ ਨਾ ਰਖੋ ਅਤੇ ਇਕ ਉਂਗਲੀ ਨਾਲ ਇਕ ਹੀ ਸੁਰ ਦਬਾਓ ।

4 ਕਿਸੇ ਵੀ ਰਾਗ ਵਿਚ ਤੀਬਰ ਮਧੱਮ ਵਾਦੀ ਜਾਂ ਸੰਵਾਦੀ ਨਹੀਂ ਹੁੰਦਾ ਅਤੇ ਨੀ ਕੇਵਲ ਸੰਵਾਦੀ ਹੀ ਹੁੰਦਾ ਹੈ ਵਾਦੀ ਨਹੀਂ ।

5 ਅਚਾਰ, ਚਟਨੀ, ਤਲੀਆਂ ਚੀਜ਼ਾਂ ਦੀ ਅਤੇ ਮਠਿਆਈ ਦੀ ਘੱਟ ਵਰਤੋਂ ਕਰੋ ਤਾਂ ਕਿ ਅਵਾਜ਼ ਸੁਰੀਲੀ ਰਹੇ ।

6 ਨਸ਼ੇ ਨਾਲ ਅਵਾਜ਼ ਖ਼ਰਾਬ ਹੋ ਜਾਂਦੀ ਹੈ, ਸੋ ਹਰ ਪ੍ਰਕਾਰ ਦੇ ਨਸ਼ੇ ਤੋਂ ਪ੍ਰਹੇਜ਼ ਕਰਨ ਦੀ ਕੋਸ਼ਿਸ਼ ਕਰੋ

7 ਕਦੇ ਵੀ ਅਵਾਜ਼ ਦਬਾ ਕੇ ਨਹੀਂ ਗਾਉਣਾ ਚਾਹੀਦਾ, ਹਮੇਸ਼ਾਂ ਖੁਲ੍ਹੇ ਗਲੇ ਨਾਲ ਗਾਓ । ਮੂੰਹ ਬਿਚਕਾ (ਵਿੰਗਾ ਕਰਕੇ ) ਗਾਉਣਾ ਚੰਗਾ ਨਹੀਂ ਲਗਦਾ ।

8 ਪੇਟ ਭਰਕੇ ਨਹੀਂ ਗਾਉਣਾ ਚਾਹੀਦਾ, ਚੰਗਾ ਹੋਵੇ ਜੇਕਰ ਭੋਜਨ ਪਿਛੋਂ ਕੀਤਾ ਜਾਵੇ ।

9 ਸਟੇਜ ਤੇ ਗਾਉਣ ਤੋਂ ਪਹਿਲਾਂ ਸਬਜ਼ ਇਲਾਇਚੀ ਜਾਂ ਪਿਪਰਮਿੰਟ ਵਰਤੋ । ਮਿਸ਼ਰੀ ਜਾਂ ਚੀਨੀ ਵੀ ਚੰਗੀ ਹੈ ।

10 ਮਾਈਕ ( Mike ) ਆਪਣੇ ਮੂੰਹ ਤੋਂ ਤਕਰੀਬਨ ਇਕ ਫੁੱਟ ਦੂਰ ਰਖੋ ।

## ਸੰਗੀਤ ਬਾਰੇ ਕੁਝ ਵਿਦਵਾਨਾਂ ਦੇ ਵਿਚਾਰ

1 ਸੁਰ ਦੇਵਤਾ ਹੈ ਅਤੇ ਅਸੁਰ ਰਾਕਸ਼ (ਬਿੰਦੂ ਜੀ)

2 ਸੁਰ ਵਿਚ ਜਾਦੂ ਪੈਦਾ ਕਰੋ ਤਾਂ ਪਸ਼ੂ ਪੰਛੀ ਵੀ ਮੁਗਧ ਹੋ ਜਾਣਗੇ। (ਸੁਆਮੀ ਹਰੀ ਦਾਸ ਜੀ)

3 ਅਸਲੀ ਮਜ਼ਾ ਤਾਂ ਸੁਰ ਵਿਚ ਹੀ ਹੈ। (ਉਸਤਾਦ ਅਲਾਉਦੀਨ ਖਾਂ)

4 ਸੁਰ ਦੀ ਠੋਕਰ ਖਾ ਕੇ ਪੱਥਰ ਵੀ ਪਾਣੀ ਹੋ ਸਕਦਾ ਹੈ। (ਉਸਤਾਦ ਬਿੱਸਮਿੱਲਾ ਖਾਂ)

5 ਸੁਰ ਦੀ ਮਾਰ ਬੜੀ ਵਿਕਟ ਹੁੰਦੀ ਏ। (ਉਸਤਾਦ ਅਮੀਰ ਖਾਂ)

6 ਸੁਰ ਕਾਲੇ ਅਤੇ ਬਦਸੂਰਤ ਨੂੰ ਵੀ ਸੁੰਦਰ ਬਣਾ ਦੇਂਦਾ ਹੈ। (ਸ਼ੁਭ ਲਕਸ਼ਮੀ)

7 ਜਿਥੇ ਸੰਗੀਤ ਸੁਰੀਲਾ ਹੁੰਦਾ ਹੈ, ਓਥੇ ਮੈਂ ਆਪਣੇ ਆਪ ਨੂੰ ਭੁਲ ਜਾਂਦੀ ਹਾਂ। (ਲਤਾ ਮੰਗੇਸ਼ਕਰ)

8 ਮੇਰੀ ਬਿਮਾਰੀ ਸੁਰੀਲੇ ਸੰਗੀਤ ਨਾਲ ਜਿਤਨੀ ਜਲਦੀ ਠੀਕ ਹੋ ਸਕਦੀ ਹੈ, ਉਤਨੀ ਜਲਦੀ ਕਿਸੇ ਦਵਾਈ ਨਾਲ ਵੀ ਨਹੀਂ ਹੁੰਦੀ। (ਮਹਾਤਮਾ ਗਾਂਧੀ)

# ਸੰਗੀਤ ਅਤੇ ਉਸ ਦੀਆਂ ਕਿਸਮਾਂ

ਸੰਗੀਤ ਇਕ ਉਹ ਭਾਸ਼ਾ ਹੈ ਜੋ ਕਿ ਇਨਸਾਨ ਦੇ ਹਿਰਦੇ ਨੂੰ ਟੂੰਬਦੀ ਹੈ, ਬਲਕਿ ਜਾਨਵਰਾਂ ਤਕ ਨੂੰ ਵੀ ਮਸਤ ਕਰਨ ਵਾਲੀ ਅਤੇ ਲੈਅ ਅੰਦਰ ਬੱਝੀ ਹੋਈ ਸ਼ਕਤੀ ਨੂੰ ਸੰਗੀਤ ਆਖਦੇ ਹਨ। ਇਹ ਦੋ ਪ੍ਰਕਾਰ ਦਾ ਹੁੰਦਾ ਹੈ। ਪਹਿਲਾ ਸ਼ਾਸਤਰਾਂ ਦੇ ਨਿਯਮ ਅਨੁਸਾਰ ਸ਼ੁਧ ਸੰਗੀਤ (Classical Music) ਅਤੇ ਦੂਸਰਾ ਗੁਲਦਸਤੇ ਵਾਂਗ ਹਲਕਾ ਫੁਲਕਾ (Light Music) ਅਧੁਨਿਕ ਸੰਗੀਤ। ਸ਼ੁਧ ਸੰਗੀਤ ਵਿਚ ਸੁਰ ਮਿਥੇ ਹੋਏ ਹੁੰਦੇ ਹਨ ਅਤੇ ਸੁਰਾਂ ਦਾ ਵਿਸਥਾਰ ਰਾਗ ਦੀ *ਜਾਤੀ, ਵਾਦੀ ਸੰਵਾਦੀ ਆਦਿਕ ਤੇ ਨਿਰਭਰ ਕਰਦਾ ਹੈ।

ਪਰ ਆਧੁਨਿਕ ਸੰਗੀਤ ਵਿਚ ਸੁਰ ਮਿਥੇ ਹੋਏ ਨਹੀਂ ਹੁੰਦੇ ਅਤੇ ਨਾ ਹੀ ਇਸਦਾ ਕਿਸੇ ਰਾਗ ਨਾਲ ਸਬੰਧ ਹੁੰਦਾ ਹੈ। ਇਸ ਵਿੱਚ ਅਰੋਹ - ਅਵਰੋਹ ਦਾ ਕੋਈ ਧਿਆਨ ਨਹੀਂ ਰਖਿਆ ਜਾਂਦਾ।

---

* ਇਸ ਬਾਰੇ ਅਗਲੇ ਸਫ਼ਿਆਂ ਤੇ ਲਿਖਿਆ ਹੈ।

# ਸੱਤਾਂ ਸੁਰਾਂ ਦਾ ਗਿਆਨ

ਸੰਗੀਤ ਸਿੱਖਣ ਦੀ ਕੁੰਜੀ ਸਭ ਤੋਂ ਪਹਿਲਾਂ ਸੱਤਾਂ ਸੁਰਾਂ ਦੀ ਜਾਣਕਾਰੀ ਬਹੁਤ ਜ਼ਰੂਰੀ ਹੈ। ਸੁਰਾਂ ਦੀ ਅਵਾਜ਼ ਕਿਹੜੇ ਕਿਹੜੇ ਜਾਨਵਰ ਅਤੇ ਪੰਛੀ ਤੋਂ ਲਈ ਗਈ ਹੈ, ਅਥਵਾ ਗਾਉਂਦੇ ਸਮੇਂ ਸਾਡੇ ਸਰੀਰ ਦੇ ਕਿਸ ਹਿੱਸੇ ਵਿਚੋਂ ਅਵਾਜ਼ ਨਿਕਲਦੀ ਹੈ। ਇਹਨਾਂ ਸੁਰਾਂ ਦੇ ਪੂਰੇ ਅਤੇ ਸੰਖੇਪ ਨਾਮ ਲਿਖ ਚੁਕੇ ਹਾਂ।

| ਨੰ: | ਪੂਰੇ ਨਾਮ | ਸੰਖੇਪ ਨਾਮ | ਸਰੀਰਕ ਹਿਸੇ ਤੋਂ ਉਚਾਰਨ | ਜਾਨਵਰ ਪੰਛੀ ਦਾ ਨਾਮ |
|---|---|---|---|---|
| (1) | ਖਰਜ (ਸੜਜ) | -ਸਾ | (ਨਾਭੀ) ਧੁੰਨੀ ਵਿਚੋਂ | ਮੋਰ ਦੀ ਅਵਾਜ਼ |
| (2) | ਰਿਖਬ | -ਰੇ | ਹਿਰਦੇ ਵਿਚੋਂ | ਪਪੀਹੇ " |
| (3) | ਗੰਧਾਰ | -ਗਾ | ਕੰਠ " | ਬਕਰੀ " |
| (4) | ਮੱਧਮ | -ਮਾ | ਤਾਲੂ " | ਬਗਲੇ " |
| (5) | ਪੰਚਮ | -ਪਾ | ਮੁਖ " | ਕੋਇਲ " |
| (6) | ਧੈਵਤ | -ਧਾ | ਦੰਦਾਂ " | ਡੱਡੂ " |
| (7) | ਨਿਖਾਧ | -ਨੀ | ਨੱਕ " | ਹਾਥੀ (ਮਤੰਗ) " |

## ਮਰਦਾਂ ਵਾਸਤੇ ਨਕਸ਼ਾ ਸਰਗਮ

### ਮੱਧ ਸਪਤਕ




* ਸਾ - ਇਹ ਸਾ ਤਾਰ ਸਪਤਕ ਦਾ ਹੈ ।

## ਹਰਮੋਨੀਅਮ ਵਜਾਉਣ ਤੋਂ ਪਹਿਲਾਂ ਹੇਠ ਲਿਖੀਆਂ ਗੱਲਾਂ ਵੱਲ ਧਿਆਨ ਜ਼ਰੂਰ ਦੇਵੋ ।

1. ਸਭ ਤੋਂ ਪਹਿਲਾਂ ਤੁਸੀਂ ਦਿੱਤੇ ਨਕਸ਼ੇ ਵਿਚੋਂ ਸੱਤ ਸੁਰਾਂ ਦੀ ਪਹਿਚਾਨ ਕਰ ਲਵੋ । ਇਹ ਸੱਤ ਸਰਾਂ ਤੁਹਾਡੇ ਹਰਮੋਨੀਅਮ ਦੀਆਂ ਚਿੱਟੀਆਂ ਸੁਰਾਂ ਹਨ ਜੋ ਮੱਧ ਸਪਤਕ ਦੀਆਂ ਹਨ ।
2. ਆਪਣੇ ਹਰਮੋਨੀਅਮ ਦੇ ਮੱਧ ਸਪਤਕ ਦੀਆਂ ਇਨ੍ਹਾਂ ਸੱਤਾਂ ਸੁਰਾਂ ਦੀ ਚੰਗੀ ਤਰ੍ਹਾਂ ਜਾਣਕਾਰੀ ਕਰ ਲਵੋ ।
3. ਹਰਮੋਨੀਅਮ ਦਾ ਪੱਖਾ ਫੇਰਨ ਤੋਂ ਬਗੈਰ ਇਨ੍ਹਾਂ ਸੱਤਾਂ ਸੁਰਾਂ ਦਾ ਅਭਿਆਸ ਸਾਹਮਣੇ ਦਿੱਤੇ ਨਕਸ਼ੇ ਅਤੇ ਅਗੇ ਲਿਖੀ ਵਿਧੀ ਅਨੁਸਾਰ ਚੰਗੀ ਤਰ੍ਹਾਂ ਕਰ ਲਵੋ ।
4. ਹੁਣ ਅਭਿਆਸ ਹਰਮੋਨੀਅਮ ਵਜਾ ਕੇ ਕਰੋ । ਯਾਦ ਰਖੋ ਕਿ ਪੱਖਾ ਬਿਲਕੁਲ ਹੌਲੀ ਹੌਲੀ ਫੇਰਨਾ ਹੈ ।

# ਹਰਮੋਨੀਅਮ ਉਤੇ ਉਂਗਲਾਂ ਰੱਖਣ ਦਾ ਤਰੀਕਾ

ਹਰਮੋਨੀਅਮ ਸਿਖਣ ਲਈ ਵਿਦਿਆਰਥੀ ਵਾਸਤੇ ਇਹ ਜ਼ਰੂਰੀ ਹੈ ਕਿ ਉਹ ਹਰਮੋਨੀਅਮ ਦੀਆਂ ਸੁਰਾਂ ਨੂੰ ਸ਼ੁਰੂ ਤੋਂ ਹੀ ਚੰਗੀ ਤਰ੍ਹਾਂ ਵਜਾਉਣ ਦਾ ਯਤਨ ਕਰੇ। ਹਰ ਇਕ ਸੁਰ ਨੂੰ ਕ੍ਰਮਵਾਰ ਵਜਾਏ ਸੁਰਾਂ ਨੂੰ ਉਂਗਲਾਂ ਨਾਲ ਬਹੁਤ ਜ਼ੋਰ ਦੀ ਦਬਾਉਣ ਦੀ ਲੋੜ ਨਹੀਂ ਹੁੰਦੀ, ਇਨ੍ਹਾਂ ਨੂੰ ਸਿਰਫ ਇੰਨਾਂ ਹੀ ਦਬਾਉਣਾ ਹੁੰਦਾ ਹੈ ਜਿਸ ਨਾਲ ਸੁਰ ਬੋਲ ਪਏ। ਹਰਮੋਨੀਅਮ ਦੇ ਪੱਖੇ (BELLOWS) ਨੂੰ ਹੌਲੀ ਹੌਲੀ ਫੇਰਨਾ ਚਾਹੀਦਾ ਹੈ ਜ਼ੋਰ ਜ਼ੋਰ ਦੀ ਪੱਖਾ ਫੇਰਨ ਨਾਲ ਇਕ ਤਾਂ ਪੱਖਾ ਕਮਜ਼ੋਰ ਹੋ ਜਾਂਦਾ ਹੈ ਅਤੇ ਦੂਸਰਾ ਵਾਜੇ ਦੀਆਂ ਸੁਰਾਂ ਛੇਤੀ ਬੇ-ਸੁਰੀਆਂ ਹੋ ਜਾਂਦੀਆਂ ਹਨ। ਉਂਝ ਵੀ ਪੱਖਾ ਜ਼ੋਰਾਂ ਨਾਲ ਫੇਰਿਆਂ ਜੋ ਸੁਰਾਂ ਦੀ ਅਵਾਜ਼ ਨਿਕਲਦੀ ਹੈ ਉਹ ਇੰਨੀ ਉਚੀ ਹੁੰਦੀ ਹੈ ਕਿ ਗਾਉਣ ਵਾਲੇ ਦੀ ਅਵਾਜ਼ ਉਸੇ ਵਿਚ ਹੀ ਖੱਪਤ ਹੋ ਜਾਂਦੀ ਹੈ। ਸੁਰਾਂ ਦੀ ਅਵਾਜ਼ ਗਲੇ ਚੋਂ ਨਿਕਲ ਰਹੀ ਅਵਾਜ਼ ਨਾਲੋਂ ਮੱਧਮ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਦੇ ਸੁਰ ਮੇਲ ਨਾਲ ਸਰੋਤਿਆਂ ਤੇ ਗਾਇਕੀ ਦਾ ਬੜਾ ਪ੍ਰਭਾਵ ਪੈਂਦਾ ਹੈ। ਹਰ ਇਕ ਸੁਰ ਨਾਲ ਗਲੇ ਦੀ ਅਵਾਜ਼ ਨੂੰ ਮਿਲਾਉਣਾ ਬੜਾ ਜ਼ਰੂਰੀ ਹੁੰਦਾ ਹੈ, ਇਸ ਨਾਲ ਅਵਾਜ਼ ਸੁਰੀਲੀ ਹੋ ਜਾਂਦੀ ਹੈ। ਵਾਜੇ ਤੇ ਅਭਿਆਸ ਕਰਨ ਦਾ ਤਰੀਕਾ ਇਸ ਤਰ੍ਹਾਂ ਹੈ ਕਿ ਪਹਿਲੀ ਸੁਰ ਖਰਜ਼ ਸਾ ਤੇ ਅੰਗੂਠਾ ਰਖਿਆ ਜਾਂਦਾ ਹੈ। ਦੂਸਰੀ ਤੇ ਪਹਿਲੀ ਉਂਗਲੀ, ਤੀਸਰੀ ਸੁਰ ਗਾ ਤੇ ਦੂਸਰੀ ਉਂਗਲੀ, ਚੌਥੀ ਸੁਰ ਮਾ ਤੇ ਤੀਸਰੀ ਉਂਗਲੀ ਅਤੇ ਪੰਜਵੀ ਸੁਰ ਪਾ ਤੇ ਫਿਰ ਅੰਗੂਠਾ (ਅੰਗੂਠਾ ਤਿੰਨਾਂ ਉਂਗਲੀਆਂ ਦੇ

ਥੱਲਿਉਂ ਘੁਮਾ ਕੇ ਪਾ ਤਕ ਲਿਜਾਇਆ ਜਾਂਦਾ ਹੈ ) ਛੇਵੀਂ ਸੁਰ ਧਾ ਤੇ ਫਿਰ ਪਹਿਲੀ ਉਂਗਲੀ, ਸਤਵੀਂ ਸੁਰ ਨੀ ਤੇ ਦੂਸਰੀ ਉਂਗਲੀ ਅਤੇ ਅਠਵੀਂ ਸੁਰ ਸਾਂ ਤੇ ਤੀਸਰੀ ਉਂਗਲੀ । ਇਸੇ ਕ੍ਰਮਵਾਰ ਵਾਪਸ ਉਂਗਲਾਂ ਰਖਦੇ ਹੋਏ ਥੱਲੇ ਵੱਲ ਵਾਪਸ ਆਉਣਾ ਚਾਹੀਦਾ ਹੈ ।

ਨੋਟ - ਸਭ ਤੋਂ ਪਹਿਲਾਂ ਸ਼ੁਧ ਸੁਰਾਂ ਦਾ ਹੀ ਅਭਿਆਸ ਕਰਨਾ ਚਾਹੀਦਾ ਹੈ ।

---

# ਅਰੋਹੀ ਅਵਰੋਹੀ ਭੇਦ

ਸਾ, ਸੁਰ ਨਾਲੋਂ ਰੇ, ਸੁਰ ਦੀ ਅਵਾਜ਼ ਜ਼ਿਆਦਾ ਪਤਲੀ ਜਾਂ ਬਰੀਕ ਹੁੰਦੀ ਹੈ। ਇਸ ਤਰ੍ਹਾਂ ਰੇ ਨਾਲੋਂ ਗਾ ਅਤੇ ਗਾ ਨਾਲੋਂ ਮਾ ਦੀ। ਜਦ ਸਾ ਸੁਰ ਤੋਂ ਨੰਬਰਵਾਰ ਸੁਰਾਂ ਵਜਾਈਆਂ ਜਾਂਦੀਆਂ ਹਨ, ਤਾਂ ਹਰ ਇਕ ਪਿਛਲੀ ਸੁਰ ਨਾਲੋਂ ਅਗਲੀ ਸੁਰ ਦੀ ਅਵਾਜ਼ ਬਰੀਕ ਹੁੰਦੀ ਜਾਂਦੀ ਹੈ। ਥੱਲਿਓਂ ਉਪਰਵਾਰ ਨੂੰ ਸੁਰਾਂ ਨੂੰ ਵਜਾਉਣਾ 'ਅਰੋਹੀ' ਅਖਵਾਉਂਦਾ ਹੈ ਜਿਵੇਂ :-

ਸਾ ਰੇ ਗਾ ਮਾ ਪਾ ਧਾ ਨੀ ਸਾਂ

ਅਤੇ ਉਪਰੋਂ ਥੱਲੇ ਵਾਰ ਦੇ ਸੁਰਾਂ ਦਾ ਵਜਾਉਣਾ 'ਅਵਰੋਹੀ' ਅਖਵਾਉਂਦਾ ਹੈ। ਜਿਵੇਂ :-

ਸਾ ਨੀ ਧਾ ਪਾ ਮਾ ਗਾ ਰੇ ਸਾ

ਅਰੋਹੀ ਦੇ ਅਰਥ ਹਨ ਉਪਰ ਵੱਲ ਜਾਣਾ ਅਤੇ ਅਵਰੋਹੀ ਦੇ ਅਰਥ ਹਨ ਉਪਰੋਂ ਥੱਲੇ ਵੱਲ ਆਉਣਾ।

# ਅਰੋਹੀ

ਸਾ - ਤੇ ਸੱਜੇ ਹੱਥ ਦਾ ਅੰਗੂਠਾ ਰੱਖੋ ਅਤੇ ਖੱਬੇ ਹੱਥ ਨਾਲ ਪੱਖਾ ਫੇਰੋ ।

ਰੇ - ਤੇ ਸੱਜੇ ਹੱਥ ਦੀ ਪਹਿਲੀ ਉੰਗਲੀ ਰੱਖੋ, ਤੇ ਅੰਗੂਠਾ ਚੁਕ ਲਵੋ, ਪੱਖਾ ਫੇਰੀ ਜਾਵੋ ।

ਗਾ - ਤੇ ਸੱਜੇ ਹੱਥ ਦੀ ਦੂਸਰੀ ਉੰਗਲੀ ਰੱਖੋ, ਤੇ ਪਹਿਲੀ ਉੰਗਲੀ ਚੁਕ ਲਵੋ, ਪੱਖਾ ਫੇਰੀ ਜਾਵੋ ।

ਮਾ - ਤੇ ਸੱਜੇ ਹੱਥ ਦੀ ਤੀਸਰੀ ਉੰਗਲੀ ਰੱਖੋ, ਅਤੇ ਦੂਸਰੀ ਉੰਗਲੀ ਚੁਕ ਲਵੋ, ਪੱਖਾ ਫੇਰੀ ਜਾਵੋ ।

ਪਾ - ਤੇ ਫਿਰ ਅੰਗੂਠਾ ਸਾਰੀਆਂ ਉੰਗਲੀਆਂ ਦੇ ਥੱਲਿਓਂ ਲਿਜਾ ਕੇ ਰੱਖੋ, ਤੀਸਰੀ ਉੰਗਲੀ ਚੁਕ ਲਵੋ, ਪੱਖਾ ਫੇਰੀ ਜਾਵੋ ।

ਧਾ - ਤੇ ਅੰਗੂਠੇ ਉਪਰੋਂ ਪਹਿਲੀ ਉੰਗਲੀ ਲਿਜਾ ਕੇ ਰੱਖੋ ਤੇ ਅੰਗੂਠਾ ਚੁਕ ਲਵੋ, ਪੱਖਾ ਫੇਰੀ ਜਾਵੋ ।

ਨੀ - ਤੇ ਦੂਸਰੀ ਉੰਗਲੀ ਰੱਖੋ, ਅਤੇ ਪਹਿਲੀ ਉੰਗਲੀ ਚੁਕ ਲਵੋ, ਪੱਖਾ ਫੇਰੀ ਜਾਵੋ ।

ਸਾਂ - ਤੇ ਤੀਸਰੀ ਉੰਗਲੀ ਰੱਖੋ, ਅਤੇ ਦੂਸਰੀ ਚੁਕ ਲਵੋ, ਪੱਖਾ ਫੇਰੀ ਜਾਵੋ ।

## ਅਵਰੋਹੀ

ਸਾਂ - ਤੇ ਤੀਸਰੀ ਉਂਗਲੀ ਰਖੋ, ਪੱਖਾ ਫੇਰੀ ਜਾਵੇ ।

ਨੀ - ਤੇ ਦੂਸਰੀ ਉਂਗਲੀ ਰਖੋ, ਪੱਖਾ ਫੇਰੀ ਜਾਵੇ ।

ਧਾ - ਤੇ ਪਹਿਲੀ ਉਂਗਲੀ ਰਖੋ ਅਤੇ ਦੂਸਰੀ ਉਂਗਲੀ ਚੁਕ ਲਵੇ, ਪੱਖਾ ਫੇਰੀ ਜਾਵੇ ।

ਪਾ - ਤੇ ਅੰਗੂਠਾ ਰਖੋ ਅਤੇ ਧਾ ਤੋਂ ਪਹਿਲੀ ਉਂਗਲੀ ਚੁਕ ਲਵੇ, ਪੱਖਾ ਫੇਰੀ ਜਾਵੇ ।

ਮਾ - ਤੇ ਤੀਸਰੀ ਉਂਗਲੀ ਅੰਗੂਠੇ ਦੇ ਉਪਰੋਂ ਦੀ ਲਿਜਾ ਕੇ ਰਖੋ ਅਤੇ ਪਾ ਤੋਂ ਅੰਗੂਠਾ ਚੁਕ ਲਵੇ ।

ਗਾ - ਤੇ ਦੂਸਰੀ ਉਂਗਲੀ ਰਖੋ ਅਤੇ ਮਾ ਤੋਂ ਤੀਸਰੀ ਉਂਗਲੀ ਚੁਕ ਲਵੇ, ਪੱਖਾ ਫੇਰੀ ਜਾਵੇ ।

ਰੇ - ਤੇ ਪਹਿਲੀ ਉਂਗਲੀ ਰਖੋ ਅਤੇ ਗਾ ਤੋਂ ਦੂਸਰੀ ਉਂਗਲੀ ਚੁਕ ਲਵੇ, ਪੱਖਾ ਫੇਰੀ ਜਾਵੇ ।

ਸਾ - ਤੇ ਅੰਗੂਠਾ ਰਖੋ ਅਤੇ ਰੇ ਤੋਂ ਪਹਿਲੀ ਉਂਗਲੀ ਚੁਕ ਲਵੇ, ਪੱਖਾ ਫੇਰੀ ਜਾਵੇ ।

### ਪਿੱਛੇ ਦੱਸੇ ਢੰਗ ਨਾਲ

ਅਰੋਹੀ - ਸਾ ਰੇ ਗਾ ਮਾ ਪਾ ਧਾ ਨੀ ਸਾਂ ਅਤੇ

ਅਵਰੋਹੀ - ਸਾਂ ਨੀ ਧਾ ਪਾ ਮਾ ਗਾ ਰੇ ਸਾ ਵਜਾਈ ਜਾਵੇ ।

# ਇਸਤਰੀਆਂ ਵਾਸਤੇ ਹਰਮੋਨੀਅਮ ਤੇ ਉਂਗਲਾਂ ਰੱਖਣ ਦਾ ਤਰੀਕਾ

ਔਰਤ ਦੀ ਅਵਾਜ਼ ਮਰਦਾਂ ਨਾਲੋਂ ਬਰੀਕ ਹੁੰਦੀ ਹੈ। ਇਸ ਕਰਕੇ ਉਹਨਾਂ ਵਾਸਤੇ ਸੁਰਾਂ ਬਰੀਕ ਅਵਾਜ਼ ਵਾਲੀਆਂ ਚੁਣੀਆਂ ਹਨ। ਸੋ ਉਹਨਾਂ ਨੂੰ ਹੇਠ ਲਿਖੇ ਅਨੁਸਾਰ ਅਭਿਆਸ ਕਰਨਾ ਚਾਹੀਦਾ ਹੈ। ਚੰਗੀ ਤਰ੍ਹਾਂ ਸਮਝਾਉਣ ਵਾਸਤੇ ਸੁਰਾਂ ਦਾ ਨਕਸ਼ਾ ਵੀ ਅਗੇ ਦਿਤਾ ਜਾ ਰਿਹਾ ਹੈ।

ਨਕਸ਼ਾ ਸੁਰਾਂ ਦਾ ਵੇਰਵਾ

| ਸੁਰ ਨੰ: | ਸੁਰ ਦਾ ਰੰਗ | ਸੁਰ ਦਾ ਨਾਮ | ਜਿਸ ਉਂਗਲੀ ਨਾਲ ਵਜਾਉਣੀ ਹੈ। |
|---|---|---|---|
| 1 | ਕਾਲੀ | ਸਾ | ਪਹਿਲੀ ਉਂਗਲੀ |
| 3 | ਕਾਲੀ | ਰੇ | ਦੂਸਰੀ |
| 5 | ਚਿਟੀ | ਗਾ | ਅੰਗੂਠਾ |
| 6 | ਕਾਲੀ | ਮਾ | ਪਹਿਲੀ ਉਂਗਲੀ |
| 8 | ਕਾਲੀ | ਪਾ | ਦੂਸਰੀ |
| 10 | ਚਿਟੀ | ਧਾ | ਅੰਗੂਠਾ |
| 12 | ਚਿਟੀ | ਨੀ | ਪਹਿਲੀ ਉਂਗਲੀ |
| 13 | ਕਾਲੀ | ਸਾਂ | ਦੂਸਰੀ " |

ਇਸਤਰੀਆਂ ਵਾਸਤੇ ਨਕਸ਼ਾ ਸਰਗਮ

## ਮੱਧ ਸਪਤਕ




ਸਾਂ - ਇਹ ਤਾਰ ਸਪਤਕ ਦਾ ਹੈ

ਇਸ ਸਰਗਮ ਦਾ ਅਭਿਆਸ ਕਰਦਿਆਂ ਵਿਦਿਆਰਥੀ ਨੂੰ ਨਾਲ ਨਾਲ ਸਰਗਮ ਦਾ ਉਚਾਰਨ ਉੱਚੀ ਆਵਾਜ਼ ਨਾਲ ਕਰਨਾ ਚਾਹੀਦਾ ਹੈ। ਇਸ ਸਰਗਮ ਦਾ ਅਭਿਆਸ ਵਧ ਤੋਂ ਵਧ ਕਰਨਾ ਚਾਹੀਦਾ ਹੈ। ਕਿਉਂਕਿ ਇਹ ਸਰਗਮ ਵਾਜਾ ਵਜਾਉਣ ਦੀ ਕਾਮਯਾਬੀ ਦਾ ਆਧਾਰ ਹੈ ਤੇ ਧੁਰਾ ਹੈ। ਇਸਦੇ ਅਭਿਆਸ ਨਾਲ ਉਂਗਲਾ ਸਹਿਜੇ ਹੀ ਵਾਜੇ ਤੇ ਚਲਣ ਲਗ ਪੈਂਦੀਆਂ ਹਨ ਅਤੇ ਪੱਖਾ ਫੇਰਨ ਦਾ ਚੰਗਾ ਅਭਿਆਸ ਹੋ ਜਾਂਦਾ ਹੈ। ਇਹ ਸਰਗਮ ਪਹਿਲਾਂ ਬੜੀ ਹੌਲੀ ਹੌਲੀ ਤੇ ਠਰੱਮੇ ਨਾਲ ਵਜਾਉਣੀ ਚਾਹੀਦੀ ਹੈ ਅਤੇ ਫਿਰ ਹੌਲੀ ਹੌਲੀ ਉਂਗਲਾਂ ਨੂੰ ਤੇਜ ਚਲਾਉਣ ਦਾ ਅਭਿਆਸ ਕਰਨਾ ਚਾਹੀਦਾ ਹੈ। ਸ਼ੁਰੂ ਕਰਨ ਤੋਂ ਪਹਿਲਾਂ ਇਕ ਮਿੰਟ ਅਖਾਂ ਬੰਦ ਕਰਕੇ ਵਾਹਿਗੁਰੂ ਅਗੇ ਅਰਦਾਸ ਕਰ ਲੈਣੀ ਚਾਹੀਦੀ ਹੈ। ਇਸ ਤਰ੍ਹਾਂ ਵਾਹਿਗੁਰੂ ਜੀ ਵੱਲੋਂ ਵਿਦਿਆਰਥੀ ਨੂੰ ਸਿਖਲਾਈ ਵਿਚ ਬਹੁਤ ਸਹਾਇਤਾ ਮਿਲਦੀ ਹੈ।

ਅੱਗੇ ਲਿਖੀਆਂ ਸਰਗਮਾਂ ਦਾ ਚੰਗੀ ਤਰ੍ਹਾਂ ਅਭਿਆਸ ਕਰ ਲੈਣਾ ਚਾਹੀਦਾ ਹੈ। ਇਨ੍ਹਾਂ ਦੇ ਅਭਿਆਸ ਨਾਲ ਉਂਗਲਾਂ ਵਿਚ ਲਚਕ ਆ ਜਾਵੇਗੀ ਅਤੇ ਉਂਗਲਾਂ ਕ੍ਰਮਵਾਰ ਅੱਗੇ ਪਿਛੇ ਚਲਣ ਯੋਗ ਹੋ ਜਾਣਗੀਆਂ। ਅਗਲੇ ਕੁਛ ਪੰਨਿਆਂ ਵਿਚ ਰਾਗਾਂ ਬਾਰੇ ਜਾਣਕਾਰੀ ਕਰਵਾਈ ਜਾਵੇਗੀ ਜਿਸ ਨੂੰ ਹਰ ਵਿਦਿਆਰਥੀ ਚੰਗੀ ਤਰ੍ਹਾਂ ਸਮਝਣ ਦੀ ਕੋਸ਼ਿਸ਼ ਕਰੇ। ਅਗਲੇ ਸਬਕ ਵਿਚ ਕੋਮਲ ਤੀਬਰ ਸੁਰਾਂ ਦੀ ਚੰਗੀ ਤਰ੍ਹਾਂ ਪਛਾਣ ਕਰ ਲੈਣੀ ਬਹੁਤ ਜ਼ਰੂਰੀ ਹੈ, ਕਿਉਂਕਿ ਰਾਗਾਂ ਦੀ ਪਹਿਚਾਣ ਕੋਮਲ ਤੀਬਰ ਸੁਰਾਂ ਤੇ ਨਿਰਭਰ ਕਰਦਾ ਹੈ।

# ਅਭਿਆਸ ਵਾਸਤੇ ਸਰਗਮਾਂ

## ਸਰਗਮ ਨੰ: 1

ਅਰੋਹੀ - ਸਾ ਰੇ ਗਾ ਮਾ ਪਾ ਧਾ ਨੀ ਸਾਂ ।

ਅਵਰੋਹੀ - ਸਾਂ ਨੀ ਧਾ ਪਾ ਮਾ ਗਾ ਰੇ ਸਾ ।

## ਸਰਗਮ ਨੰ: 2

ਅਰੋਹੀ - ਸਾ ਰੇ ਗਾ-, ਰੇ ਗਾ ਮਾ-, ਗਾ ਮਾ ਪਾ-,
ਮਾ ਪਾ ਧਾ-, ਪਾ ਧਾ ਨੀ-, ਧਾ ਨੀ ਸਾਂ- ।

ਅਵਰੋਹੀ - ਸਾਂ ਨੀ ਧਾ-, ਨੀ ਧਾ ਪਾ-, ਧਾ ਪਾ ਮਾ-,
ਪਾ ਮਾ ਗਾ-, ਮਾ ਗਾ ਰੇ-, ਗਾ ਰੇ ਸਾ ।

## ਸਰਗਮ ਨੰ: 3

ਅਰੋਹੀ - ਸਾ ਰੇ ਗਾ ਮਾ, ਰੇ ਗਾ ਮਾ ਪਾ, ਗਾ ਮਾ ਪਾ ਧਾ
ਮਾ ਪਾ ਧਾ ਨੀ, ਪਾ ਧਾ ਨੀ ਸਾਂ ।

ਅਵਰੋਹੀ - ਸਾਂ ਨੀ ਧਾ ਪਾ, ਨੀ ਧਾ ਪਾ ਮਾ, ਧਾ ਪਾ ਮਾ ਗਾ,
ਪਾ ਮਾ ਗਾ ਰੇ, ਮਾ ਗਾ ਰੇ ਸਾ ।

### ਸਰਗਮ ਨੰ: 4

ਅਰੋਹੀ- ਸਾ ਰੇ ਸਾ ਰੇ ਗਾ-, ਰੇ ਗਾ ਰੇ ਗਾ ਮਾ-,
ਗਾ ਮਾ ਗਾ ਮਾ ਪਾ-, ਮਾ ਪਾ ਮਾ ਪਾ ਧਾ-,
ਪਾ ਧਾ ਪਾ ਧਾ ਨੀ-, ਧਾ ਨੀ ਧਾ ਨੀ ਸਾ-,
ਅਵਰੋਹੀ-ਸਾਂ ਨੀ ਸਾਂ ਨੀ ਧਾ-, ਨੀ ਧਾ ਨੀ ਧਾ ਪਾ-,
ਧਾ ਪਾ ਧਾ ਪਾ ਮਾ-, ਪਾ ਮਾ ਪਾ ਮਾ ਗਾ-,
ਮਾ ਗਾ ਮਾ ਗਾ ਰੇ-, ਗਾ ਰੇ ਗਾ ਰੇ ਸਾ-,

### ਸਰਗਮ ਨੰ: 5

ਅਰੋਹੀ- ਸਾ ਸਾ, ਰੇ ਰੇ, ਗਾ ਗਾ, ਮਾ ਮਾ, ਪਾ ਪਾ, ਧਾ ਧਾ, ਨੀ ਨੀ, ਸਾਂ ਸਾਂ ।
ਅਵਰੋਹੀ-ਸਾਂ ਸਾਂ, ਨੀ ਨੀ, ਧਾ ਧਾ, ਪਾ ਪਾ, ਮਾ ਮਾ, ਗਾ ਗਾ, ਰੇ ਰੇ, ਸਾ ਸਾ ।

### ਸਰਗਮ ਨੰ: 6

ਅਰੋਹੀ- ਸਾ ਗਾ, ਰੇ ਮਾ, ਗਾ ਪਾ, ਮਾ ਧਾ, ਪਾ ਨੀ, ਧਾ ਸਾਂ ।
ਅਵਰੋਹੀ-ਸਾਂ ਧਾ, ਨੀ ਪਾ, ਧਾ ਮਾ, ਪਾ ਗਾ, ਮਾ ਰੇ, ਗਾ ਸਾ ।

# ਕੋਮਲ ਤੀਬਰ ਵਿਚਾਰ

ਹਰ ਇਕ ਸਪਤਕ ਵਿਚ ਪੰਜ ਸੁਰਾਂ ਕੋਮਲ ਹੁੰਦੀਆਂ ਹਨ ਅਤੇ ਪੰਜ ਤੀਬਰ-ਮਾ ਸ਼ੁਧ ਹੁੰਦਾ ਹੈ ਜਿਸ ਤੇ ਕੋਈ ਨਿਸ਼ਾਨੀ ਨਹੀਂ ਹੁੰਦੀ-ਇਸ ਨੂੰ ਕੋਮਲ ਮਾ ਵੀ ਕਹਿੰਦੇ ਹਨ, ਤੀਬਰ ਮਾਂ ਦੇ ਉੱਤੇ ਖੜੀ

।

ਲਕੀਰ ਹੁੰਦੀ ਹੈ । ਜਿਵੇਂ ਮਾ ॥ ਹਰ ਇਕ ਸਪਤਕ ਵਿਚ ਸਾ ਅਤੇ ਪਾ ਇਕੱਲਾ ਹੁੰਦਾ ਹੈ-ਇਸ ਪ੍ਰਕਾਰ ਸਾਰੀਆਂ ਸੁਰਾਂ ਦੀ ਗਿਣਤੀ ਬਾਰਾਂ ਹੋ ਜਾਂਦੀ ਹੈ । ਹਰ ਕੋਮਲ ਸੁਰ ਥੱਲੇ ਅੱਧੇ ਚੰਦ ਦਾ ਨਿਸ਼ਾਨ ਹੁੰਦਾ ਹੈ ਜਿਵੇਂ : ਰੇ ਗਾ ਧਾ ਨੀ ॥

ਸਾ ਰੇ ਰੇ ਗਾ ਗਾ ਮਾ ਮਾ ਪਾ ਧਾ ਧਾ ਨੀ ਨੀ

---

ਗੁਰਬਾਣੀ ਸ਼ਬਦਾਂ ਤੇ ਗੁਰਬਾਣੀ ਦੇ ਭਾਵਰਥ ਜਾਣਨ ਲਈ ਵੱਡਾ ਨਿਤਨੇਮ ਸਟੀਕ ਮੰਗਵਾ ਕੇ ਪੜ੍ਹੋ ਜੀ

ਨਕਸ਼ਾ ਕੋਮਲ ਤੀਬਰ ਸੁਰ ਮਰਦਾਂ ਵਾਸਤੇ । ਮੱਧ ਸਪਤਕ ਤੋਂ ਸ਼ੁਰੂ ਕਰੋ ।




ਸਾਂ-ਇਹ ਤਾਰ ਸਪਤਕ ਦਾ ਹੈ ।

ਨਕਸ਼ਾ ਕੋਮਲ ਤੀਬਰ ਸੁਰ ਇਸਤਰੀਆਂ ਵਾਸਤੇ । ਮੱਧ ਸਪਤਕ ਤੋਂ ਸ਼ੁਰੂ ਕਰੋ ।




ਸਾਂ-ਇਹ ਤਾਰ ਸਪਤਕ ਦਾ ਹੈ ।

## ਵੇਰਵਾ ਸੁਰਾਂ ਕੋਮਲ ਤੀਬਰ, ਇਸਤਰੀਆਂ ਵਾਸਤੇ

| ਸਰ ਨੰ: | ਸੁਰ ਦਾ ਰੰਗ | ਸੁਰ ਦਾ ਨਾਮ | ਜਿਸ ਉਂਗਲੀ ਨਾਲ ਸੁਰ ਵਜਾਉਣੀ ਹੈ |
|---|---|---|---|
| ੧ | ਕਾਲੀ | ਸਾ | ਪਹਿਲੀ ਉਂਗਲੀ |
| ੩ | ਕਾਲੀ | ਰੇ | ਦੂਸਰੀ ਉਂਗਲੀ |
| ੫ | ਚਿੱਟੀ | ਗਾ | ਅੰਗੂਠਾ |
| ੬ | ਕਾਲੀ | ਮਾ | ਪਹਿਲੀ ਉਂਗਲੀ |
| ੮ | ਕਾਲੀ | ਪਾ | ਦੂਸਰੀ ਉਂਗਲੀ |
| ੧੦ | ਚਿੱਟੀ | ਧਾ | ਅੰਗੂਠਾ |
| ੧੨ | ਚਿੱਟੀ | ਨੀ | ਪਹਿਲੀ ਉਂਗਲੀ |
| ੧੩ | ਕਾਲੀ | ਸਾਂ | ਦੂਸਰੀ ਉਂਗਲੀ |

## ਤਿੰਨਾਂ ਸਪਤਕਾਂ ਦੀ ਜਾਣਕਾਰੀ

ਹਰਮੋਨੀਅਮ ਵਿਚ ਤਕਰੀਬਨ ਸਾਢੇ ਤਿੰਨ ਸਪਤਕ ਹੁੰਦੇ ਹਨ । ਪਹਿਲੇ ਸਪਤਕ ਨੂੰ ਮੰਦ੍ਰ ਸਪਤਕ ਕਹਿੰਦੇ ਹਨ । ਦੂਸਰਾ ਮਧ ਸਪਤਕ ਕਹਿਲਾਉਂਦਾ ਹੈ । ਤੀਸਰੇ ਸਪਤਕ ਨੂੰ ਤਾਰ ਸਪਤਕ ਕਹਿੰਦੇ ਹਨ । ਬਾਕੀ ਦੇ ਅਧੇ ਸਪਤਕ ਬਾਰੇ ਵਿਚਾਰ ਦੀ ਲੋੜ ਨਹੀਂ । ਮੰਦ ਸਪਤਕ ਥਲੇ ਬਿੰਦੀ ਲਾਈ ਜਾਂਦੀ ਹੈ । ਮਧ ਸਪਤਕ ਤੇ ਕੋਈ ਨਿਸ਼ਾਨੀ ਨਹੀਂ ਹੁੰਦੀ, ਪਰ ਤਾਰ ਸਪਤਕ ਦੇ ਉਪਰ ਬਿੰਦੀ ਹੁੰਦੀ ਹੈ । ਜਿਵੇਂ -

○ ○ ○ ○ ○ ○ ○

॥ ਸਾ ਰੇ ਗਾ ਮਾ ਪਾ ਧਾ ਨੀ ॥ ਸਾ ਰੇ ਗਾ ਮਾ ਪਾ ਧਾ ਨੀ ॥ ਸਾ ਰੇ ਗਾ ਮਾ ਪਾ ਧਾ ਨੀ ॥

ਪਹਿਲਾ ਮੰਦਰ ਸਪਤਕ ਦੂਸਰਾ ਮਧ ਸਪਤਕ ਤੀਸਰਾ ਤਾਰ ਸਪਤਕ




ਸਾ-ਇਹ ਸਾ ਤਾਰ ਸਪਤਕ ਦਾ ਹੈ ।

# ਠਾਠ (ਥਾਟ) ਅਤੇ ਉਹਨਾਂ ਦੀ ਗਿਣਤੀ

ਗੁਣੀ ਜਨਾਂ ਨੇ ਕੋਮਲ ਤੀਬਰ ਸੁਰਾਂ ਦੇ ਮੇਲ ਤੋਂ ਠਾਠ ਤਿਆਰ ਕੀਤੇ ਹਨ, ਜਿਨ੍ਹਾਂ ਤੋਂ ਰਾਗਾਂ ਦੀ ਉਤਪਤੀ ਹੁੰਦੀ ਹੈ, ਜਿਵੇਂ ਦਰਿਆਵਾਂ ਵਿਚੋਂ ਨਹਿਰਾਂ ਨਿਕਲਦੀਆਂ ਹਨ। ਕੁਲ ਠਾਠ 72 ਹਨ, ਪਰ ਆਮ ਪ੍ਰਚਲਤ ਦਸ ਹੀ ਹਨ। ਹਰ ਠਾਠ ਵਿਚ ਕੇਵਲ ਸਤ ਸੁਰਾਂ ਹੁੰਦੀਆਂ ਹਨ। ਵਿਦਿਆਰਥੀਆਂ ਨੂੰ ਸੁਖੇਨ ਢੰਗ ਨਾਲ ਸਮਝਾਉਣ ਵਾਸਤੇ ਤਰਤੀਬ ਵਾਰ ਤਿਆਰ ਕੀਤਾ ਨਕਸ਼ਾ ਦਿਤਾ ਜਾ ਰਿਹਾ ਹੈ :-

ਨੰ ਧਿਆਨ ਦਿਓ :-

1. ਜੇਕਰ ਭੈਰਵੀ ਠਾਠ ਦੇ ਸਾਰੇ ਸੁਰ ਸ਼ੁਧ ਕਰ ਦਈਏ ਤਾਂ ਠਾਠ ਬਿਲਾਵਲ ਬਣ ਜਾਏਗਾ।
2. ਬਿਲਾਵਲ ਦਾ ਮੱਧਮ ਤੀਬਰ " " ਕਲਿਆਣ " ।
3. ਭੈਰਉਂ " " " " ਪੂਰਬੀ " ।

ਵਿਦਿਆਰਥੀਆਂ ਨੂੰ ਹਰ ਠਾਠ ਦੀ ਪੂਰੀ ਪੂਰੀ ਜਾਣਕਾਰੀ ਹੋਣੀ ਚਾਹੀਦੀ ਹੈ, ਅਤੇ ਇਸਦਾ ਚੰਗੀ ਤਰ੍ਹਾਂ ਅਭਿਆਸ ਅਰੋਹੀ, ਅਵਰੋਹੀ ਵਜਾ ਕੇ ਕਰਨਾ ਚਾਹੀਦਾ ਹੈ, ਤਾਂ ਕਿ ਹਰ ਠਾਠ ਦੇ ਕੋਮਲ ਤੀਬਰ ਸੁਰਾਂ ਦਾ ਗਿਆਨ ਹੋ ਜਾਵੇ ਅਤੇ ਇਨ੍ਹਾਂ ਦੀ ਆਵਾਜ਼ ਅਤੇ ਬਣਤਰ ਦਾ ਪੂਰਾ ਪੂਰਾ ਪਤਾ ਲਗ ਜਾਵੇ।

ਤਰਤੀਬ ਵਾਰ ਤਿਆਰ ਕੀਤਾ ਦਸ ਠਾਠਾਂ ਦਾ ਨਕਸ਼ਾ

ਜਿਸ ਵਿਚ ਥੋੜ੍ਹੀ ਤਬਦੀਲੀ ਕਰਨ ਨਾਲ ਠਾਠ ਬਦਲ ਜਾਂਦਾ ਹੈ ।

| ਨੰ: | ਨਾਮ ਠਾਠ | ਸੁਰਾਂ | | | | | | | ਸੁਰਾਂ ਦੀ ਤਬਦੀਲੀ ਦਾ ਵੇਰਵਾ | | | | | |
|---|---|---|---|---|---|---|---|---|---|---|---|---|---|---|
| ੧। | ਭੈਰਵੀ | ਸਾ, | ਰੇ, | ਗਾ, | ਮਾ, | ਪਾ, | ਧਾ, | ਨੀ | ਏਸੇ | ਵਿਚ | ਰੇ | ਤੀਬਰ | ਕਰਨ | ਤੇ |
| 2. | ਆਸਾਵਰੀ | " | ਰੇ | " | " | " | " | " | " | " | ਧਾ | " | " | " |
| 3. | ਕਾਫੀ | " | " | " | " | " | ਧਾ | " | " | " | ਗਾ | " | " | " |
| 4. | ਖਮਾਜ | " | " | ਗਾ | " | " | " | " | " | " | ਨੀ | " | " | " |
| 5. | ਬਿਲਾਵਲ | " | " | " | " | " | " | " | " | " | ਮਾ | " | " | " |
| 6. | ਕਲਿਆਨ | " | " | " | ਮਾ | " | " | " | " | " | ਰੇ | ਕੋਮਲ | " | " |
| 7. | ਮਾਰਵਾ | " | ਰੇ | " | " | " | " | " | " | " | ਗਾ | ਧਾ | " | " |
| 8. | ਟੋਡੀ | " | " | ਗਾ | " | " | ਧਾ | " | " | " | ਗਾ | ਤੀਬਰ | " | " |
| 9. | ਪੂਰਬੀ | " | " | ਗਾ | " | " | " | " | " | " | ਮਾ | ਕੋਮਲ | " | " |
| 10. | ਭੈਰਉਂ | " | " | " | ਮਾ | " | " | " | (ਇਸਨੂੰ ਜ਼ਬਾਨੀ ਯਾਦ ਕਰੋ ਜੀ ।) | | | | | |

## ਰਾਗ ਸਬੰਧੀ

ਰਾਗ ਦਾ ਅਨੰਦ ਦਾਇਕ ਹੋਣਾ ਅਤੀ ਜ਼ਰੂਰੀ ਹੈ ਇਹ ਜੀਵਾਂ ਦੇ ਦਿਲਾਂ ਨੂੰ ਤਾਂ ਖਿੱਚ ਪਾ ਸਕਦਾ ਹੈ, ਜੇਕਰ ਇਸ ਵਿਚ ਹੇਠ ਲਿਖੀਆਂ ਚਾਰ ਗੱਲਾਂ ਹੋਣ :-

1 ਸਾਹਿਤ  2 ਰਸੁ  3 ਸੁਰ  4 ਤਾਲ ।

ਸਾਹਿਤ:- ਹਰ ਰਾਗ ਨੂੰ ਕਿਸੇ ਸ਼ਬਦ, ਭਜਨ, ਗੀਤ ਅਥਵਾ ਕਵਿਤਾ ਨਾਲ ਗਾਇਆ ਜਾਂਦਾ ਹੈ । ਸੋ ਇਸ ਰਚਨਾ ਨੂੰ ਹੀ ਸਾਹਿਤ ਆਖਿਆ ਜਾਂਦਾ ਹੈ । ਇਸ ਵਿਚੋਂ ਸਾਨੂੰ ਭਾਵ-ਅਰਥ ਦਾ ਪਤਾ ਲਗਦਾ ਹੈ । ਕਈ ਵਾਰੀ ਬਗੈਰ ਗਾਉਣ ਤੋਂ ਸਿਰਫ ਧੁਨ ਹੀ ਵਜਾਈ ਜਾਂਦੀ ਹੈ, ਜਿਸ ਨੂੰ 'ਸਾਜ਼ ਸੰਗੀਤ' (Instrumeniel Music) ਕਿਹਾ ਜਾਂਦਾ ਹੈ ।

ਰਸੁ:- ਇਹ ਨੌਂ ਪ੍ਰਕਾਰ ਦੇ ਮੰਨੇ ਜਾਂਦੇ ਹਨ ਜੋ ਕਵਿਤਾ ਵਿਚ ਆ ਸਕਦੇ ਹਨ, ਪਰ ਗਾਇਕੀ ਵਿਚ ਕੇਵਲ ਚਾਰ ਰਸਾਂ ਦੀ ਹੀ ਜ਼ਿਆਦਾ ਵਰਤੋਂ ਹੁੰਦੀ ਹੈ । ਭਗਤੀ ਭਾਵ ਵਾਲਾ ਸ਼ਾਤ ਰਸੁ ਗੁਸੇ ਅਤੇ ਵਿਯੋਗ ਸਬੰਧੀ ਕਰੁਣਾ ਰਸੁ ਬਹਾਦਰੀ ਅਤੇ ਜੋਸ਼ ਪੈਦਾ ਕਰਨ ਵਾਲਾ ਬੀਰ ਰਸੁ ਅਤੇ ਪ੍ਰੇਮ ਦਰਸਾਉਣ ਵਾਲਾ ਸ਼ਿੰਗਾਰ ਰਸੁ ਮਸ਼ਹੂਰ ਹਨ । ਪਰ ਕਦੇ-ਕਦੇ ਮਨ ਪ੍ਰਚਾਵੇ ਹਿਤ ਹਾਸ ਰਸੁ ਦੀ ਵਰਤੋਂ ਦੇਖਣ ਵਿਚ ਆਉਂਦੀ ਹੈ ।

ਸੁਰ:- ਜਿਸ ਅਵਾਜ਼ ਵਿਚ ਲਗਾਤਾਰ ਝਣਕਾਰ ਹੋਵੇ, ਉਸਨੂੰ ਸੁਰ ਕਹਿੰਦੇ ਹਨ। ਜੇਕਰ ਇਹ ਅਵਾਜ਼ ਘਟ ਵੱਧ ਨਾ ਹੋਵੇ ਤਾਂ ਉਸਨੂੰ ਸੰਗੀਤ ਸੁਰ ਕਿਹਾ ਜਾਂਦਾ ਹੈ। ਗਾਉਣ ਸਬੰਧੀ ਸੱਤਾਂ ਸੁਰਾਂ ਦੇ ਨਾਮ ਵਿਸਥਾਰ ਸਹਿਤ ਤੁਸੀਂ ਪੜ੍ਹ ਚੁਕੇ ਹੋ। ਸੁਰ ਤੋਂ ਠਾਠ ਅਤੇ ਰਾਗ ਬਣਦੇ ਹਨ ਜੋ ਕਿ ਕੋਮਲ ਤੀਬਰ ਸੁਰਾਂ ਨੂੰ ਮਿਲਾ ਕੇ ਬਣਾਏ ਜਾਂਦੇ ਹਨ। ਹਰ ਰਾਗ ਦੀਆਂ ਸੁਰਾਂ ਦੀ ਤਰਤੀਬ ਐਸੀ ਹੋਵੇ ਕਿ ਸੁਣਨ ਵਾਲੇ ਨੂੰ ਪਸੰਦ ਆ ਜਾਵੇ। ਰਾਗ ਵਿਚ ਘੱਟੋ ਘੱਟ ਪੰਜ ਅਤੇ ਵਧ ਤੋਂ ਵਧ ਸੱਤ ਸੁਰ ਲਗਦੇ ਹਨ। ਇਹ ਵਖੱਰੀ ਗੱਲ ਹੈ ਕਿ ਜਿਹੜਾ ਸੁਰ ਅਰੋਹੀ ਵਿਚ ਕੋਮਲ ਹੈ, ਉਹ ਅਵਰੋਹੀ ਵਿਚ ਸ਼ੁਧ ਜਾਂ ਤੀਬਰ ਲਗੇ ਪਰ ਗਿਣਤੀ ਵਿਚ ਇਕੋ ਹੀ ਆਵੇਗਾ।

ਤਾਲ :- ਇਸ ਤੋਂ ਬਗੈਰ ਸੰਗੀਤ ਅਧੂਰਾ ਹੈ, ਕਿਉਂਕਿ ਤਾਲ ਤੋਂ ਬਗੈਰ ਇਕ ਸਾਰ ਗਾਇਆ ਨਹੀਂ ਜਾ ਸਕਦਾ। ਗੁਰਬਾਣੀ ਵਿਚ ਸ਼ਬਦ ਘਰੁ ਤਾਲ ਲਖਾਇਕ ਹੈ। ਸਤਿਗੁਰਾਂ ਨੇ ਇਹ ਘਰੁ ਇਕ ਤੋਂ ਸਤਾਰਾਂ ਤਕ ਲਿਖੇ ਹਨ ਜੋ ਕਿ ਵੱਖ-ਵੱਖ ਤਾਲਾਂ ਦੇ ਸੂਚਕ ਹਨ।

ਇਸ ਸਬੰਧੀ ਵਿਸਥਾਰ ਨਾਲ ਸਮਝਾਇਆ ਜਾਵੇਗਾ।

# ਰਾਗ ਦੇ ਜ਼ਰੂਰੀ ਅੰਗ (ਹਿੱਸੇ)

ਰਾਗ ਦੀ ਮੁਢਲੀ ਜਾਣਕਾਰੀ ਅਤੇ ਰਾਗਾਂ ਦਾ ਆਪਸੀ ਫਰਕ ਸਮਝਾਉਣ ਵਾਸਤੇ ਹਰ ਰਾਗ ਦੇ ਕੁਝ ਅੰਗ ਹੁੰਦੇ ਹਨ, ਜੋ ਕਿ ਹਰ ਵਿਦਿਆਰਥੀ ਨੂੰ ਯਾਦ ਕਰਨੇ ਚਾਹੀਦੇ ਹਨ ਤਾਂ ਹੀ ਪਤਾ ਲਗੇਗਾ ਕਿ ਕਿਹੜਾ ਰਾਗ ਹੈ। ਇਹਨਾਂ ਦਾ ਸੰਖੇਪ ਵੇਰਵਾ ਹੇਠਾਂ ਦਿਤਾ ਜਾ ਰਿਹਾ ਹੈ :-

ਠਾਠ:- ਜਿਵੇਂ ਕਿ ਪਿਛੇ ਦਸਿਆ ਜਾ ਚੁਕਾ ਹੈ ਕਿ ਰਾਗ ਠਾਠਾਂ ਤੋਂ ਬਣਦੇ ਹਨ ਸੋ ਇਹ ਯਾਦ ਰਖਣਾ ਚਾਹੀਦਾ ਹੈ ਕਿ ਜੋ ਰਾਗ ਅਸੀਂ ਗਾਉਣਾ ਹੈ ਉਹ ਕਿਸ ਠਾਠ ਤੋਂ ਬਣਿਆ ਹੈ।

ਅਰੋਹੀ ਅਵਰੋਹੀ:- ਰਾਗ ਵਿਚ ਲੱਗਣ ਵਾਲੇ ਸੁਰ ਤਰਤੀਬ ਸਿਰ ਲਿਖੇ ਹੁੰਦੇ ਹਨ। ਇਹ ਹਰ ਰਾਗ ਦੀ ਵੱਖਰੀ ਵੱਖਰੀ ਹੁੰਦੀ ਹੈ ਜਿਸ ਤੋਂ ਸੁਰਾਂ ਦੀ ਜਾਣਕਾਰੀ ਹੋ ਜਾਂਦੀ ਹੈ।

ਪਕੜ ਜਾਂ ਮੁਖ ਅੰਗ :- ਕੁਝ ਪ੍ਰਧਾਨ ਸੁਰਾਂ ਦਾ ਉਹ ਇਕੱਠ ਜਿਸ ਤੋਂ ਰਾਗ ਦਾ ਸਰੂਪ ਪ੍ਰਗਟ ਹੋਵੇ ਪਕੜ ਅਖਵਾਉਂਦਾ ਹੈ।

* ਅਲਾਪ: ਰਾਗ ਦੇ ਥਾਟ, ਵਾਦੀ ਸੰਵਾਦੀ ਅਤੇ ਸਬੰਧਤ ਸੁਰਾਂ ਦਿਖਾਉਣ ਵਾਸਤੇ ਰਾਗ ਸ਼ੁਰੂ ਕਰਨ ਤੋਂ ਪਹਿਲਾਂ ਸਬੰਧਤ ਸੁਰਾਂ ਦਾ ਉਚਾਰਨ ਕੀਤਾ ਜਾਂਦਾ ਹੈ, ਇਸ ਵਿਚ ਤਾਲ ਦੇ ਸ਼ਬਦਾਂ ਦਾ ਪ੍ਰਯੋਗ ਨਹੀਂ ਕੀਤਾ ਜਾਂਦਾ ਆ, ਈ, ਊ ਦਾ ਉਚਾਰਨ ਸੁਰ ਦੀ ਅਵਾਜ਼ ਨਾਲ ਰਲਾ ਕੇ ਕੀਤਾ ਜਾਂਦਾ ਹੈ।

* ਇਸ ਪੁਸਤਕ ਵਿਚ ਰਾਗਾਂ ਦੇ ਅਲਾਪ ਨਹੀਂ ਦੇ ਰਹੇ ਕਿਉਂਕਿ ਪੁਸਤਕ ਅਗੇ ਹੀ ਵੱਡੀ ਹੋ ਰਹੀ ਹੈ।

ਸਮਾਂ:- ਹਰ ਰਾਗ ਦੇ ਗਾਉਣ ਦਾ ਸਮਾਂ ਨੀਯਤ ਕੀਤਾ ਹੁੰਦਾ ਹੈ ਜੋ ਕਿ ਰਾਗ ਦੀ ਵਾਦੀ ਸੁਰ ਅਨੁਸਾਰ ਹੁੰਦਾ ਹੈ। ਰਾਤ ਦੇ ਬਾਰਾਂ ਵਜੇ ਤੋਂ ਦੁਪਹਿਰ ਤਕ ਗਾਏ ਜਾਣ ਵਾਲੇ ਰਾਗ ਪੂਰਵਾਂਗ ਅਤੇ ਦੁਪਹਿਰ ਤੋਂ ਅੱਧੀ ਰਾਤ ਤਕ ਗਾਉਣ ਵਾਲੇ ਰਾਗਾਂ ਨੂੰ ਉਤਰਾਂਗ ਆਖਦੇ ਹਨ, ਪਰ ਕਈ ਰਾਗ ਐਸੇ ਹੁੰਦੇ ਹਨ ਜੋ ਸਵੇਰੇ ਸ਼ਾਮ ਗਾਏ ਜਾਂਦੇ ਹਨ, ਉਹ ਸੰਧੀ ਪ੍ਰਕਾਸ਼ ਰਾਗ ਅਖਵਾਉਂਦੇ ਹਨ ਜੋ ਆਮ ਤੌਰ ਤੇ 4 ਵਜੇ ਤੋਂ 7 ਵਜੇ ਤਕ ਗਾਏ ਜਾਂਦੇ ਹਨ। ਗੁਰ ਅਸਥਾਨਾਂ ਦੇ ਵੀ ਇਹ ਸਾਰੇ ਰਾਗ ਸਮੇਂ ਸਮੇਂ ਗਾਏ ਜਾਂਦੇ ਹਨ। ਰਾਤ ਦਾ ਰਾਗ ਸਵੇਰੇ ਗਾਇਆ ਜਾਵੇ ਤਾਂ ਚੰਗਾ ਨਹੀਂ ਲਗਦਾ। ਕੁਝ ਰਾਗ ਮੌਸਮੀ ਹੁੰਦੇ ਹਨ ਜਿਵੇਂ ਬਸੰਤ ਬਹਾਰ, ਮੇਘ, ਮਲ੍ਹਾਰ ਆਦਿ ਮੌਸਮ ਅਨੁਸਾਰ ਕਿਸੇ ਵੇਲੇ ਗਾਏ ਜਾ ਸਕਦੇ ਹਨ।

ਅਸਥਾਈ:- ਗਾਇਕੀ ਦੇ ਪਹਿਲੇ ਹਿਸੇ ਨੂੰ ਜਿਸ ਨੂੰ ਹਰ ਵਾਰੀ ਗਾਇਆ ਜਾਏ ਅਸਥਾਈ (ਟੇਕ) ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਰਹਾਉ ਦੀ ਤੁਕ ਨੂੰ ਵੀ ਗੁਣੀ ਜਨ ਅਸਥਾਈ ਬਣਾ ਕੇ ਗਾਉਂਦੇ ਹਨ ਅਤੇ ਸ਼ਬਦਾਂ ਦੇ ਅੰਕ ਵੀ ਇਸੇ ਅਨੁਸਾਰ ਦਿਤੇ ਹਨ। ਇਹ ਆਮ ਤੌਰ ਤੇ ਮੰਦਰ ਅਤੇ ਮਧ ਸਪਤਕ ਵਿਚ ਹੀ ਗਾਈ ਜਾਂਦੀ ਹੈ।

ਅੰਤਰਾ:- ਬਾਕੀ ਹਿੱਸਿਆਂ ਨੂੰ ਅੰਤਰਾ ਕਿਹਾ ਜਾਂਦਾ ਹੈ। ਇਹ ਮੱਧ ਸਪਤਕ ਤੋਂ ਪ੍ਰਾਰੰਭ ਹੋ ਕੇ ਸਪਤਕ ਦੀਆਂ ਕੁਝ ਸੁਰਾਂ ਤਕ ਗਾਏ ਜਾਂਦੇ ਹਨ। ਸੰਗੀਤ ਸ਼ਾਸਤਰਾਂ ਅਨੁਸਾਰ ਤੀਸਰੇ ਅਤੇ ਚੌਥੇ ਤਾਰ ਭਾਗ ਨੂੰ ਕ੍ਰਮਵਾਰ ਸੰਚਾਰੀ ਅਤੇ ਅਭੋਗ ਕਹਿੰਦੇ ਹਨ ਪਰ ਅਸੀਂ ਕੇਵਲ ਅੰਤਰਾ ਹੀ ਲਿਖਾਂਗੇ।

# ਜਾਤਿ ਭੇਦ

ਹਰ ਰਾਗ ਦੀ ਅਰੋਹੀ-ਅਵਰੋਹੀ ਵੱਖਰੀ ਵੱਖਰੀ ਹੁੰਦੀ ਹੈ ਜਿਸ ਵਿਚ ਰਾਗ ਦੀਆਂ ਸਬੰਧਤ ਸੁਰਾਂ ਹੁੰਦੀਆਂ ਹਨ। ਜਿਵੇਂ ਕਿ ਪਿਛੇ ਦਸਿਆ ਜਾ ਚੁਕਿਆ ਹੈ ਕਈਆਂ ਰਾਗਾਂ ਵਿਚ ਸੁਰਾਂ ਦੀ ਮਨਾਹੀ ਹੁੰਦੀ ਹੈ। ਸੋ ਇਸ ਅਨੁਸਾਰ ਰਾਗਾਂ ਦੀਆਂ ਵੱਖ ਵੱਖ ਜਾਤਾਂ ਮੰਨੀਆਂ ਜਾਂਦੀਆਂ ਹਨ। ਸੰਗੀਤ ਵਿਚ ਸਤ ਸੁਰਾਂ ਨੂੰ ਸੰਪੂਰਨ, ਛੇਆਂ ਨੂੰ ਖਾਂਡਵ ਅਤੇ ਪੰਜਾਂ ਨੂੰ ਔਡਵ ਕਿਹਾ ਜਾਂਦਾ ਹੈ। ਸੋ ਇਸ ਅਨੁਸਾਰ ਰਾਗਾਂ ਦੀਆਂ ਹੇਠ ਲਿਖੇ ਅਨੁਸਾਰ ਜਾਤਾਂ ਹਨ :-

| ਨੰ: | ਅਰੋਹੀ ਦੀਆਂ ਸੁਰਾਂ | - | ਅਵਰੋਹੀ ਦੀਆਂ ਸੁਰਾਂ | = | ਜਾਤਿ |
|---|---|---|---|---|---|
| 1 | ਸਤ, | - | ਸਤ | = | ਸੰਪੂਰਨ-ਸੰਪੂਰਨ |
| 2 | ਸਤ, | - | ਛੇ | = | ਸੰਪੂਰਨ-ਖਾੜਵ |
| 3 | ਸਤ, | - | ਪੰਜ | = | ਸੰਪੂਰਨ-ਔਡਵ |
| 4 | ਛੇ, | - | ਛੇ | = | ਖਾੜਵ-ਖਾੜਵ |
| 5 | ਛੇ, | - | ਸਤ | = | ਖਾੜਵ-ਸੰਪੂਰਨ |
| 6 | ਛੇ | - | ਪੰਜ | = | ਖਾੜਵ-ਔਡਵ |

| | | | | | |
|---|---|---|---|---|---|
| 7 | ਪੰਜ | - | ਪੰਜ | = | ਔੜਵ-ਔੜਵ |
| 8 | ਪੰਜ | - | ਛੇ | = | ਔੜਵ-ਖਾੜਵ |
| 9 | ਪੰਜ | - | ਸਤ | = | ਔੜਵ-ਸੰਪੂਰਨ |

ਨੋਟ- ਜਿਸ ਰਾਗ ਦੇ ਅਰੋਹ ਅਤੇ ਅਵਰੋਹ ਵਿਚ ਸਤ ਸੁਰਾਂ ਨਾ ਲੱਗਣ ਉਸਨੂੰ ਸੰਕੀਰਣ ਕਹਿੰਦੇ ਹਨ ।

## ਵਾਦੀ ਸੰਵਾਦੀ ਸੁਰ ਭੇਦ

ਰਾਗ ਜਾਤੀ ਭੇਦ ਦੀ ਜਾਣਕਾਰੀ ਤੋਂ ਇਹ ਨਤੀਜਾ ਨਿਕਲਦਾ ਹੈ ਕਿ ਰਾਗ ਅਰੋਹੀ ਅਤੇ ਅਵਰੋਹੀ ਵਿਚ ਲਗਦੀਆਂ ਸੁਰਾਂ ਤੇ ਮੇਲ ਨਾਲ ਬਣਦੇ ਹਨ । ਪਰ ਰਾਗ ਵਿਚੋਂ ਉਸਦਾ ਅਸਲੀ ਰੂਪ ਉਸ ਵੇਲੇ ਸਪਸ਼ਟ ਹੁੰਦਾ ਹੈ ਜਦੋਂ ਉਸ ਵਿਚ ਇਕ ਖਾਸ ਸੁਰ ਨੂੰ ਕਈ ਵਾਰ ਲਗਾਇਆ ਜਾਂਦਾ ਹੈ । ਇਹ ਸੁਰ ਰਾਗ ਦਾ ਸ਼ਿੰਗਾਰ ਹੁੰਦੀ ਹੈ । ਹਰ ਇਕ ਰਾਗ ਵਿਚ ਇਹ ਘੜੀ ਮੁੜੀ ਲੱਗਣ ਵਾਲੀ ਸੁਰ ਖਾਸ ਤੌਰ ਤੇ ਨੀਯਤ ਕੀਤੀ ਗਈ ਹੈ । ਵੱਖਰੇ-੨ ਰਾਗਾਂ ਵਿਚ ਵੱਖਰੀਆ-੨ ਖਾਸ ਬਹੁਤ ਵਾਰੀ ਲੱਗਣ ਵਾਲੀਆਂ ਸੁਰਾਂ ਨੀਯਤ ਕੀਤੀਆਂ ਗਈਆਂ ਹਨ । ਇਸ ਖਾਸ ਨੀਯਤ ਸੁਰ ਨੂੰ ਵਾਦੀ ਕਹਿੰਦੇ ਹਨ । ਵਾਦੀ ਸੁਰ ਰਾਗ ਦਾ ਬਾਦਸ਼ਾਹ ਮੰਨਿਆ ਗਿਆ ਹੈ । ਹਰ ਇਕ ਰਾਗ ਵਿਚ ਵਾਦੀ ਸੁਰ ਤੋਂ ਵੱਖਰੀ ਇਕ ਹੋਰ ਸੁਰ ਮਿਥੀ ਗਈ ਹੈ । ਜਿਸ ਸੁਰ ਨੂੰ ਵਾਦੀ ਸੁਰ ਨਾਲੋਂ ਘਟ ਵਰਤਿਆ ਜਾਂਦਾ ਹੈ । ਪਰ ਦੂਸਰੀਆਂ ਸੁਰਾਂ ਤੋਂ ਵਧ ਇਸ ਦੀ ਪ੍ਰਧਾਨਤਾ ਹੁੰਦੀ ਹੈ । ਇਸ ਸੁਰ ਨੂੰ ਸੰਵਾਦੀ ਕਹਿੰਦੇ ਹਨ । ਸੰਵਾਦੀ ਸੁਰ ਰਾਗ ਦਾ ਵਜ਼ੀਰ ਮੰਨਿਆ ਗਿਆ ਹੈ ।

ਹਰ ਇਕ ਰਾਗ ਵਿਚ ਵਾਦੀ ਅਤੇ ਸੰਵਾਦੀ ਦੋ ਸੁਰਾਂ ਜ਼ਰੂਰ ਹੁੰਦੀਆਂ ਹਨ । ਹੇਠ ਲਿਖੀ ਸਵਰ ਲਿਖੀ ਵਿਚ ਗਾ ਵਾਦੀ ਵਿਖਾਈ ਦੇ ਰਿਹਾ ਹੈ ।

ਸਾ ਸਾ ਧਾ ਪਾ । ਗਾ ਰੇ ਸਾ ਰੇ । ਗਾ-ਪਾ ਗਾ । ਧਾ ਪਾ ਗਾ ।

ਇਥੇ ਇਕ ਗੱਲ ਹੋਰ ਯਾਦ ਰੱਖਣ ਵਾਲੀ ਹੈ ਕਿ ਵਾਦੀ ਸੰਵਾਦੀ ਸੁਰਾਂ ਵਿਚਕਾਰ ਘੱਟੋ ਘੱਟ ਦੋ ਸੁਰਾਂ ਯਾ ਵੱਧ ਤੋਂ ਵੱਧ ਤਿੰਨ ਸੁਰਾਂ ਦਾ ਅੰਤਰ ਹੋਣਾ ਚਾਹੀਦਾ ਹੈ । ਇਸ ਅਨੁਸਾਰ ਜੇਕਰ ਕਿਸੇ ਰਾਗਾਂ ਦਾ ਸਾਂ ਸੁਰ ਵਾਦੀ ਹੈ ਤਾਂ ਉਸਦਾ ਸੰਵਾਦੀ ਸੁਰ ਮਾ ਯਾ ਪਾ ਹੋਵੇਗਾ ਅਤੇ ਜੇਕਰ ਵਾਦੀ ਸੁਰ ਰੇ ਹੈ, ਤਾਂ ਸੰਵਾਦੀ ਸੁਰ ਪਾ ਯਾ ਧਾ ਹੋਵੇਗਾ । ਜੇਕਰ ਵਾਦੀ ਸੁਰ ਗਾ ਹੈ ਤਾਂ ਸੰਵਾਦੀ ਸੁਰ ਧਾ ਯਾ ਨੀ ਹੋਵੇਗਾ ।

ਅਨੁਵਾਦੀ-ਵਾਦੀ ਅਤੇ ਸੰਵਾਦੀ ਨੂੰ ਛੱਡ ਕੇ ਬਾਕੀ ਦੇ ਨੀਯਤ ਸੁਰਾਂ ਨੂੰ ਅਨੁਵਾਦੀ ਕਹਿੰਦੇ ਹਨ । ਇਹਨਾਂ ਨੂੰ ਰਾਗ ਦੇ ਸੇਵਕ ਸੁਰ ਵੀ ਕਿਹਾ ਜਾਂਦਾ ਹੈ ।

ਵਿਵਾਦੀ ਸੁਰ - ਕਿਸੇ ਕਿਸੇ ਰਾਗ ਵਿਚ ਕੁਝ ਸੁਰ ਲਗਾਉਣ ਦੀ ਮਨਾਹੀ ਹੁੰਦੀ ਹੈ । ਇਨ੍ਹਾਂ ਸੁਰਾਂ ਨੂੰ ਰਾਗ ਦੇ ਵਿਵਾਦੀ (ਵੈਰੀ ਸੁਰ) ਕਹਿੰਦੇ ਹਨ ।

ਨੋਟ:- ਕਿਸੇ ਵੀ ਰਾਗ ਵਿਚ ਮਧਮ ਤੀਬਰ (ਮਾ) ਵਾਦੀ ਜਾਂ ਸੰਵਾਦੀ ਨਹੀ ਹੁੰਦਾ । ਨਿਖਾਧ (ਨੀ) ਕੇਵਲ ਸੰਵਾਦੀ ਹੀ ਹੁੰਦੀ ਹੈ, ਵਾਦੀ ਨਹੀਂ ।

# ਰਾਗ ਅਤੇ ਠਾਠ ਵਿਚ ਫਰਕ

| ਠਾਠ | ਰਾਗ |
|---|---|
| 1. ਠਾਠ ਸੁਰਾਂ ਦੀ ਉਹ ਰਚਨਾ ਹੈ ਜਿਸ ਤੋਂ ਰਾਗ ਬਣਦੇ ਹਨ । | ਰਾਗ ਉਸ ਨਾਦ ਦਾ ਨਾਮ ਹੈ ਜੋ ਸੁਰਾਂ ਅਤੇ ਤਾਲ ਦੀ ਮਦਦ ਨਾਲ ਰਸ ਅਤੇ ਅਨੰਦ ਦੇਣ ਵਾਲਾ ਹੈ । ਰਾਗ ਹਮੇਸ਼ਾਂ ਠਾਠ ਤੋਂ ਬਣਦੇ ਹਨ । |
| 2. ਠਾਠ ਵਿਚ ਹਮੇਸ਼ਾਂ ਸਤ ਸੁਰਾਂ ਤਰਤੀਬ ਵਾਰ ਹੁੰਦੀਆਂ ਹਨ । ਕੋਮਲ ਅਤੇ ਤੀਬਰ ਨਾਲ ਠਾਠ ਵਿਚ ਫਰਕ ਪੈ ਜਾਂਦਾ ਹੈ । | ਰਾਗ ਵਿਚ ਪੰਜ ਤੋਂ ਸਤ ਤਕ ਸੁਰ ਹੁੰਦੇ ਹਨ । ਇਹ ਜ਼ਰੂਰੀ ਨਹੀਂ ਕਿ ਤਰਤੀਬ ਵਾਰ ਹੋਣ । ਪੰਜ ਸੁਰਾਂ ਤੋਂ ਘੱਟ ਕੋਈ ਰਾਗ ਨਹੀਂ ਹੁੰਦਾ । |
| 3. ਠਾਠ ਵਿਚ ਕੇਵਲ ਅਰੋਹ ਹੁੰਦਾ ਹੈ, ਅਵਰੋਹ ਨਹੀਂ ਹੁੰਦਾ । | ਰਾਗ ਵਿਚ ਅਰੋਹ ਅਤੇ ਅਵਰੋਹ ਦਾ ਹੋਣਾ ਜ਼ਰੂਰੀ ਹੈ । |
| 4. ਇਹ ਜ਼ਰੂਰੀ ਨਹੀਂ ਕਿ ਠਾਠ ਰਸਦਾਇਕ ਹੀ ਹੋਵੇ । | ਰਾਗ ਦਾ ਰਸਦਾਇਕ ਅਥਵਾ ਅਨੰਦਦਾਇਕ ਹੋਣਾ ਬਹੁਤ ਜ਼ਰੂਰੀ ਹੈ । |

# ਕੋਮਲ ਤੀਬਰ ਵਿਚਾਰ

ਉਪਰ ਦੱਸੀਆਂ ਸੱਤਾਂ ਸੁਰਾਂ ਦਾ ਨਾਮ ਯਾਦ ਕਰਨ ਪਿਛੋਂ, ਸੁਰਾਂ ਦੇ ਕੋਮਲ ਤੀਬਰ ਦਾ ਵਿਚਾਰ ਬਹੁਤ ਜ਼ਰੂਰੀ ਹੈ। ਸੱਤਾਂ ਸੁਰਾਂ ਦੇ ਕੋਮਲ ਤੀਬਰ ਮੇਲ ਨਾਲ ਹੀ ਰਾਗ ਰਾਗਨੀਆਂ ਦੀ ਰੂਪ ਰੇਖਾ ਸਪਸ਼ਟ ਹੁੰਦੀ ਹੈ। ਸੱਤ ਸੁਰਾਂ ਵਿਚੋਂ ਪੰਜ ਸੁਰਾਂ ਰੇ, ਗਾ, ਮਾ, ਧਾ, ਨੀ ਕੋਮਲ ਤੇ ਤੀਬਰ ਹੁੰਦੀਆਂ'

---

ਵਿਦਿਆਰਥੀਆਂ ਨੂੰ ਸ਼ੁਰੂ ਸ਼ੁਰੂ ਵਿਚ ਦਿਮਾਗੀ ਬੋਝ ਤੋਂ ਬਚਾਉਣ ਲਈ ਕੋਮਲ ਤੀਬਰ ਸੁਰ ਗਿਆਨ ਦੇ ਬਹੁਤੇ ਵਿਸਥਾਰ ਵਿਚ ਨਹੀਂ ਪਾਇਆ, ਸਗੋਂ ਇਸ ਪੁਸਤਕ ਵਿਚ ਸੁਰਾਂ ਨੂੰ ਕੇਵਲ ਦੋ ਨਾਵਾਂ (ਕੋਮਲ-ਤੀਬਰ) ਵਿਚ ਹੀ ਵੰਡਿਆ ਹੈ।

ਵੈਸੇ ਗੁਣੀ ਜਨਾਂ ਨੇ ਸੰਗੀਤ ਦੀਆਂ ਪੁਸਤਕਾਂ ਵਿਚ ਸੁਰਾਂ ਦੀ ਤਿੰਨ ਪ੍ਰਕਾਰ ਦੀ ਵੰਡ ਕੀਤੀ ਹੈ। ਕੋਮਲ, ਸ਼ੁਧ ਅਤੇ ਤੀਬਰ। ਸੁਰਾਂ ਦੀ ਅਵਾਜ਼ ਅਨੁਸਾਰ ਇਕੋ ਜਿਹੀ ਦੂਰੀ ਮਿਥ ਕੇ ਉਹਨਾਂ ਨੂੰ ਸ਼ੁਧ ਸੁਰਾਂ ਦਾ ਨਾਮ ਦਿਤਾ ਹੈ। (ਜਿਵੇਂ ਕਿ ਬਿਲਾਵਲ ਥਾਟ ਦੀਆਂ ਸੁਰਾਂ) ਇਸ ਦੇ ਹੇਠਾਂ ਉਪਰ ਕੋਈ ਨਿਸ਼ਾਨ ਨਹੀਂ ਹੁੰਦਾ, ਪਰ ਜਦੋਂ ਕਿਸੇ ਸੁਰ ਨੂੰ ਨੀਯਤ ਸਥਾਨ ਤੋਂ ਨੀਵਾਂ ਗਾਇਆ ਜਾਏ ਉਹ ਕੋਮਲ ਸੁਰ ਅਖਵਾਉਂਦਾ ਹੈ ਅਤੇ ਇਸਦੇ ਥਲੇ ਅਰਧ ਚੰਦਰ ਦਾ ਨਿਸ਼ਾਨ ਹੁੰਦਾ ਹੈ। ਜਿਵੇਂ :-

ਰੇ, ਗਾ, ਧਾ, ਨੀ।

- - - -

ਹਨ ਅਤੇ ਸਾ ਅਤੇ ਪਾ ਸੰਪੂਰਨ ਯਾ ਸ਼ੁਧ ਕਹਿਲਾਉਂਦੀਆਂ ਹਨ। ਕੋਮਲ ਸੁਰ ਦੀ ਅਵਾਜ਼ ਤੀਬਰ ਸੁਰ ਦੀ ਅਵਾਜ਼ ਨਾਲੋਂ ਅੱਧੀ ਹੁੰਦੀ ਹੈ। ਕੋਮਲ ਤੇ ਤੀਬਰ ਸੁਰ ਨੂੰ ਸਮਝਣ ਵਾਸਤੇ ਕੋਮਲ ਸੁਰ ਥੱਲੇ ਅੱਧੇ ਗੋਲ ਆਕਾਰ ਜੇਹਾ ਚਿੰਨ੍ਹ ਰੇ ਪਾਇਆ ਜਾਂਦਾ ਹੈ। ਤੀਬਰ ਅਤੇ ਸ਼ੁਧ ਸੁਰਾਂ ਦੇ ਥੱਲੇ ਕੋਈ ਨਿਸ਼ਾਨ ਨਹੀਂ ਲਾਇਆ ਜਾਂਦਾ। ਕੋਮਲ

ਤੀਬਰ ਸੁਰਾਂ ਬਾਰੇ ਜਾਣਕਾਰੀ ਵਾਸਤੇ ਅੱਗੇ ਨਕਸ਼ਾ ਦਿੱਤਾ ਜਾ ਰਿਹਾ ਹੈ। ਵਿਦਿਆਰਥੀ ਇਸ ਨਕਸ਼ੇ ਰਾਹੀਂ ਕੋਮਲ ਤੀਬਰ ਭੇਦ ਨੂੰ ਪੂਰੀ ਤਰ੍ਹਾਂ ਸਮਝ ਲੈਣ।

---

ਏਸੇ ਤਰ੍ਹਾਂ ਜਦੋਂ ਕੋਈ ਸੁਰ ਨੀਯਤ ਅਸਥਾਨ ਤੋਂ ਉਚਾ ਗਾਇਆ ਜਾਏ ਤਾਂ ਏਸੇ ਨੂੰ ਤੀਬਰ ਕਿਹਾ ਜਾਂਦਾ ਹੈ ਅਤੇ ਉਸ ਉਪਰ ਖੜੀ ਲਕੀਰ ਦਾ ਨਿਸ਼ਾਨ ਦਿਤਾ ਜਾਂਦਾ ਹੈ। ਸੰਗੀਤ ਵਿਚ ਤੀਬਰ ਸੁਰ

। (ਮਾ ਉਪਰ)

ਕੇਵਲ ਮਧਮ ਹੀ ਹੈ, ਜਿਸ ਨੂੰ ਅਸੀਂ ਇਸ ਤਰ੍ਹਾਂ ਲਿਖਾਂਗੇ :- ਮਾ

ਪਰ ਇਸ ਪੁਸਤਕ ਵਿਚ ਅਸੀਂ ਉਪਰ ਦਸੀ ਤਰਤੀਬ ਅਨੁਸਾਰ ਸੁਰਾਂ ਨੂੰ ਕੋਮਲ ਜਾਂ ਤੀਬਰ ਹੀ ਲਿਖਾਂਗੇ ਅਤੇ ਦੂਸਰੀ ਪੁਸਤਕ ਵਿਚ ਵੱਡੀਆਂ ਵੱਡੀਆਂ ਲਿਪੀਆਂ ਲਿਖਣ ਤੋਂ ਪਹਿਲਾਂ ਇਹ ਵਿਸਥਾਰ ਸਹਿਤ ਸਮਝਾ ਦਿਆਂਗੇ।

ਮਨੋਹਰ ਸਿੰਘ 'ਦਰਦੀ'

ਇੰਨਚਾਰਜ, ਤਰਨ ਤਾਰਨ (ਬ੍ਰਾਂਚ)

# ਸਰਲ ਕੀਰਤਨ ਪ੍ਰਣਾਲੀ

## ਰਚਿਤ ਸੰਤ ਜੁਗਿੰਦਰ ਸਿੰਘ ਜੀ 'ਸਰਲ'

ਗੁਰਬਾਣੀ ਗਾਵਹ ਭਾਈ ਓਹ ਸਫਲ ਸਦਾ ਸੁਖਦਾਈ ॥ ਦੇ ਮਹਾਵਾਕ ਅਨੁਸਾਰ ਸਰਲ ਕੀਰਤਨ ਸਿਖਿਆ ਤੋਂ ਬਾਅਦ ਇਹ ਦੂਸਰੀ ਰਚਨਾ ਸਰਲ ਜੀ ਨੇ ਬਹੁਤ ਮਿਹਨਤ ਨਾਲ ਤਿਆਰ ਕੀਤੀ ਹੈ। ਜਿਸ ਵਿਚ ਧਾਰਮਕ ਪੁਰਬਾਂ ਅਤੇ ਅਨੰਦ ਕਾਰਜਾਂ ਲਈ ਸ਼ਬਦ ਸੁਖੇਨ ਸਰਗਮਾਂ ਰਾਹੀਂ ਕੀਰਤਨ ਕਰਨ ਦੀ ਜਾਚ ਦਸੀ ਗਈ ਹੈ।

## ਸਰਲ ਸੁਰੀਧੀਆਂ ਜੋਗਿੰਦਰ ਸਿੰਘ ਜੀ 'ਸਰਲ'

ਸਰਲ ਜੀ ਦੀ ਇਹ ਧਾਰਮਿਕ ਕਵਿਤਾਵਾਂ ਦੀ ਬਹੁਤ ਸੁੰਦਰ ਪੁਸਤਕ ਨਵੀਂ ਛਪੀ ਹੈ।

# ਜਨਮ ਸਾਖੀ ਗੁਰੂ ਅਰਜਨ ਦੇਵ ਜੀ

## ਲੇਖਕ - ਮਨੋਹਰ ਸਿੰਘ 'ਦਰਦੀ'

ਸ੍ਰੀ ਗੁਰੂ ਅਰਜਨ ਦੇਜ ਜੀ ਪਰਤਖਿ ਹਰਿ ਦੀ ਪੂਰੀ ਜਨਮ ਸਾਖੀ ਪੜ੍ਹਨੀ ਪੜ੍ਹਾਣੀ ਹਰ ਗੁਰੂ ਘਰ ਦੇ ਪ੍ਰੇਮੀ ਦਾ ਫਰਜ਼ ਹੈ। ਸ੍ਰੀ ਤਰਨ ਤਾਰਨ ਦਾ ਇਤਿਹਾਸ ਵੀ ਦਰਜ ਹੈ।

# ਗਰੰਥ ਸ਼ਰਧਾ ਪੂਰਨ-ਗੁਰ ਸ਼ਬਦ ਸਿਧੀ

ਗੁਰਬਾਣੀ ਰਾਹੀਂ ਅਨੇਕਾਂ ਰੋਗਾਂ, ਕਸ਼ਟਾਂ ਦਾ ਨਾਸ ਕਰਨ ਲਈ ਇਹ ਗ੍ਰੰਥ ਅੱਜ ਹੀ ਮੰਗਵਾ ਕੇ ਲਾਭ ਉਠਾਓ।

## ਜਿਨ੍ਹਾਂ ਤੇਰਾ ਨਾਮ ਜਪਿਆ

ਰਚਿਤ - ਸੁਲੱਖਣ ਸਿੰਘ 'ਪ੍ਰੇਮੀ'

ਧਾਰਮਿਕ ਗੀਤਾਂ ਦੀ ਇਸ ਪੁਸਤਕ ਵਿਚ ਬਹੁਤ ਹੀ ਸੁਖੇਨ ਤੇ ਮਿੱਠੀਆਂ ਧਾਰਨਾਂ ਵਾਲੇ ਦਸ ਗੁਰੂ ਸਾਹਿਬ ਜੀ ਦੇ ਗੀਤਾਂ ਵਿਚ ਚੋਜ ਲਿਖੇ ਹਨ ।

## ਜਨਮ ਸਾਖੀ ਸ੍ਰੀ ਗੁਰੂ ਅਮਰਦਾਸ ਜੀ

ਲੇਖਕ - ਗਿਆਨੀ ਗੁਰਬਚਨ ਸਿੰਘ

ਭਲੇ ਅਮਰਦਾਸ ਗੁਨ ਤੇਰੇ ਸ੍ਰੀ ਗੁਰੂ ਅਮਰਦਾਸ ਜੀ ਦੀ ਪੂਰੀ ਸਾਖੀ ਤੇ ਗੋਇੰਦਵਾਲ ਤੇ ਖਡੂਰ ਸਾਹਿਬ ਦਾ ਇਤਿਹਾਸ ਪੜ੍ਹਨ ਲਈ ਇਹ ਗ੍ਰੰਥ ਗੁਰਸਿਖ ਘਰਾਂ ਲਈ ਅਲੌਕਿਕ ਹੈ ।

## ਜਨਮ ਸਾਖੀ ਸ੍ਰੀ ਗੁਰੂ ਤੇਗ ਬਹਾਦਰ ਜੀ

ਲੇਖਕ - ਪ੍ਰਿਥੀਪਾਲ ਸਿੰਘ ਜੀ ਅਠੌਲਾ, ਬਾਬਾ ਬਕਾਲਾ

ਸ੍ਰੀ ਗੁਰੂ ਤੇਗ ਬਹਾਦਰ ਸਿਮਰੀਐ ਘਰ ਨਉ ਨਿਧਿ ਆਵੈ ਧਾਇ ॥' ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪੂਰੀ ਜਨਮ ਸਾਖੀ ਹਰ ਪ੍ਰਵਾਰ ਲਈ ਜਗਦਾ ਚਿਰਾਗ ਹੈ ।

## ਸਰਲ ਕੀਰਤਨ ਪ੍ਰਣਾਲੀ

ਕੀਰਤਨ ਸਿਖਿਆ ਦੀ ਦੂਜੀ ਪੋਥੀ ਛਪ ਕੇ ਮਾਰਕੀਟ ਵਿਚ ਆ ਗਈ ਹੈ ।

# ਲਯ ਅਤੇ ਤਾਲਾਂ ਬਾਰੇ ਜਾਣਕਾਰੀ

ਅਗਲੇ ਪੰਨਿਆਂ ਤੇ ਵਾਜੇ ਨਾਲ ਸ਼ਬਦ ਗਾਉਣ ਦੀ ਰੀਤਿ ਦੱਸੀ ਜਾਵੇਗੀ। ਕਿਸੇ ਵੀ ਰੀਤਿ ਨੂੰ ਗਾਉਣ ਲੱਗਿਆਂ ਤਾਲ ਵਿਚ ਰਹਿਣ ਦੀ ਬੜੀ ਲੋੜ ਹੁੰਦੀ ਹੈ। ਜੇ ਗਾਇਕੀ ਤਾਲ ਵਿਚ ਨਹੀਂ ਗਾਈ ਜਾਂਦੀ ਉਸਦਾ ਅਨੰਦ ਸਰੋਤਿਆਂ ਨੂੰ ਵੀ ਨਹੀਂ ਆਉਂਦਾ ਇਸ ਕਰਕੇ ਕੀਰਤਨ ਸਿੱਖਣ ਦੀ ਰੀਤਿ ਤੋਂ ਪਹਿਲਾਂ ਕੁਝ ਜਾਣਕਾਰੀ ਤਾਲਾਂ ਬਾਰੇ ਵੀ ਕਰਵਾ ਦੇਣੀ ਮੈਂ ਆਪਣਾ ਫਰਜ਼ ਸਮਝਦਾ ਹਾਂ। ਤਾਲਾਂ ਬਾਰੇ ਵਾਕਫੀਅਤ ਹਰ ਇਕ ਵਿਦਿਆਰਥੀ ਨੂੰ ਹੋਣੀ ਚਾਹੀਦੀ ਹੈ ਭਾਵੇਂ ਉਹ ਜੋੜੀ ਨਾ ਵੀ ਵਜਾ ਸਕੇ।

ਪ੍ਰਸ਼ਨ :- ਤਾਲ ਕੀ ਹੈ ?

ਦੁਨੀਆਂ ਦੀ ਹਰ ਇਕ ਚੀਜ਼, ਧਰਤੀ, ਅਕਾਸ਼, ਤਾਰੇ ਚੰਦ ਅਤੇ ਸੂਰਜ ਆਦਿ ਕੁਦਰਤ ਦੇ ਨਿਯਮਾਂ ਅੰਦਰ ਬੱਝੇ ਚਲ ਰਹੇ ਹਨ। ਇਨ੍ਹਾਂ ਦੀ ਗਰਦਸ਼ ਤੇ ਚਾਲ ਨਾਲ ਸੰਸਾਰ ਦੇ ਕਈ ਕੰਮ ਹੋ ਰਹੇ ਹਨ। ਇਨ੍ਹਾਂ ਦੀ ਬੇਢੰਗੀ ਚਾਲ ਸੰਸਾਰਕ ਵਿਹਾਰ ਵਿਚ ਭਾਰੀ ਉਲਝਣ ਬਣ ਜਾਂਦੀ ਹੈ, ਇਸ ਤਰ੍ਹਾਂ ਹੀ ਕਿਸੇ ਨਿਯਮ-ਬਧ ਚਾਲ 'ਚ ਗਾਇਆ ਵਜਾਇਆ ਸੰਗੀਤ ਇਨਸਾਨ ਤਾਂ ਕੀ ਪਸ਼ੂ ਪੰਛੀਆਂ ਅਤੇ ਜਾਨਵਰਾਂ ਨੂੰ ਭੀ ਮੋਹ ਲੈਂਦਾ ਹੈ। ਸੰਸਾਰ ਵਿਚ ਜਿਵੇਂ ਲੰਬੀ ਸੜਕ ਦੀ ਲੰਬਾਈ ਮਾਪਨ ਲਈ

ਮੀਲ, ਕਿਲੋਮੀਟਰ ਮਿਥੇ ਗਏ ਹਨ ਅਤੇ ਕਪੜਾ ਮਾਪਨ ਵਾਸਤੇ ਗਜ਼, ਮੀਟਰ ਨਾਲ ਮਿਣਤੀ ਕੀਤੀ ਜਾਂਦੀ ਹੈ, ਇਸ ਤਰ੍ਹਾਂ ਗਾਇਕੀ ਜਿਸ ਮਿਣਤੀ ਵਿਚ ਕੀਤੀ ਜਾਂਦੀ ਹੈ, ਉਸਨੂੰ ਤਾਲ ਆਖਦੇ ਹਨ । ਹਰ ਇਕ ਤਾਲ ਮਾਤਰਾਂ ਦਾ ਬਣਦਾ ਹੈ । ਜਿਸ ਤਰ੍ਹਾਂ ਗਜ਼ ਵਿਚ ਗਿਰਾਹ ਅਤੇ ਮੀਲ ਵਿਚ ਫਰਲਾਂਗ ਹੁੰਦੇ ਹਨ ਇਸੇ ਤਰ੍ਹਾਂ ਤਾਲ ਵਿਚ ਮਾਤਰਾਂ ਹੁੰਦੀਆਂ ਹਨ । ਜਿਵੇਂ ਕਿਲੋਮੀਟਰ ਦੇ ਮੀਟਰ ਮਿਣਤੀ ਵਿਚ ਬਰਾਬਰ ਹੁੰਦੇ ਹਨ ਇਵੇਂ ਤਾਲ ਦੀਆਂ ਮਾਤਰਾਂ ਵੀ ਬਰਾਬਰ ਹੁੰਦੀਆਂ ਹਨ । ਜੇਕਰ ਤੁਸੀਂ ਕਲਾਕ ਦੀ ਟਿਕ - ਟਿਕ ਨੂੰ ਧਿਆਨ ਨਾਲ ਸੁਣੋ ਤਾਂ ਇਹ ਟਿਕ- ਟਿਕ ਦੀ ਅਵਾਜ਼ ਲਗਾਤਾਰ ਬਰਾਬਰ ਵਕਫੇ ਤੇ ਟਿਕ-ਟਿਕ ਕਰਦੀ ਸੁਣਾਈ ਦੇਵੇਗੀ । ਇਸ ਘੜੀ ਦੀ ਟਿਕ-ਟਿਕ ਨਾਲ ਜੇਕਰ ਤੁਸੀਂ ਇਕ ਦੋ ਤਿੰਨ ਆਦਿ ਦਸ ਤਕ ਗਿਣੋ ਅਤੇ ਫਿਰ ਦਸ ਤੋਂ ਪਿਛੋਂ, ਇਸੇ ਤਰ੍ਹਾਂ ਇਕ ਤੋਂ ਦਸ ਤਕ ਗਿਣਦੇ ਜਾਵੋ ਤਾਂ ਇਹ ਤੁਹਾਡਾ ਇਕ ਚੱਕਰ ਬਣ ਜਾਵੇਗਾ ਜੋ ਦਸਾਂ ਮਾਤਰਾਂ ਦਾ ਚੱਕਰ ਕਹਿਲਾਵੇਗਾ । ਜਿਵੇਂ :-

| | | | | | | | | | |
|---|---|---|---|---|---|---|---|---|---|
| ਟਿਕ | ਟਿਕ | ਟਿਕ | ਟਿਕ | ਟਿਕ | ਟਿਕ | ਟਿਕ | ਟਿਕ | ਟਿਕ | ਟਿਕ |
| 1 | 2 | 3 | 4 | 5 | 6 | 7 | 8 | 9 | 10 |
| ਟਿਕ | ਟਿਕ | ਟਿਕ | ਟਿਕ | ਟਿਕ | ਟਿਕ | ਟਿਕ | ਟਿਕ | ਟਿਕ | ਟਿਕ |
| 1 | 2 | 3 | 4 | 5 | 6 | 7 | 8 | 9 | 10 |

ਤੁਸੀਂ ਇਸ ਟਿਕ ਟਿਕ ਦੀ ਅਵਾਜ਼ ਨਾਲ ਆਪਣੇ ਹੱਥ ਨਾਲ ਤਾਲੀ ਵਜਾਵੋ ਅਤੇ ਮੂੰਹ ਤੋਂ ਤਾਲ ਨਾਲ ਉਚਾਰਨ ਕਰੋ ।

ਇਕ ਦੋ ਤਿੰਨ ਚਾਰ ਪੰਜ ਛੇ ਸੱਤ ਅੱਠ ਨੌ ਦਸ

ਇਕ ਦੋ ਤਿੰਨ ਚਾਰ ਪੰਜ ਛੇ ਸੱਤ ਅੱਠ ਨੌ ਦਸ

ਇਕ ਦੋ ਤਿੰਨ ਚਾਰ ਪੰਜ ਛੇ ਸੱਤ ਅੱਠ ਨੌ ਦਸ

ਉਪਰ ਦੱਸੇ ਤਰੀਕੇ ਨਾਲ ਦਸ ਪੰਦਰਾਂ ਮਿੰਟ ਅਭਿਆਸ ਕਰਨ ਨਾਲ ਤਾਲ ਅਤੇ ਮਾਤਰਾਂ ਸਬੰਧੀ ਕਾਫੀ ਸੋਝੀ ਹੋ ਸਕਦੀ ਹੈ ਏਸੇ ਹੀ ਟਿਕ ਟਿਕ ਯਾ ਇਕ ਦੋ ਤਿੰਨ ਦੀ ਗਿਣਤੀ ਨੂੰ ਬਾਰਾਂ ਤਕ ਗਿਣ ਕੇ ਅਭਿਆਸ ਕਰੋ । ਇਹ ਬਾਰਾਂ ਮਾਤਰਾਂ ਦਾ ਤਾਲ ਬਣ ਜਾਵੇਗਾ । ਏਸੇ ਤਰ੍ਹਾਂ ਹੀ ਤੁਸੀਂ ਚੌਦਾਂ, ਸੋਲ੍ਹਾਂ, ਅਠਾਰਾਂ, ਇਕੀ ਅਤੇ ਅਠਾਈ ਮਾਤਰਾਂ ਦੇ ਤਾਲਾਂ ਦਾ ਅਭਿਆਸ ਕਰ ਸਕਦੇ ਹੋ, ਆਮ ਤੌਰ ਤੇ ਲੰਮੀਆਂ (ਬਹੁਤੀਆਂ ਮਾਤਰਾਂ ਵਿਚ ਗਾਇਕੀ ਘਟ ਹੀ ਕੀਤੀ ਜਾਂਦੀ ਹੈ । ) ਪ੍ਰਚਲਤ ਤਾਲ, ਛੇਆਂ ਅੱਠਾਂ ਅਤੇ ਸੋਲ੍ਹਾਂ ਮਾਤਰਾਂ ਦੇ ਹੀ ਹਨ ਜਿਨ੍ਹਾ ਵਿਚ ਗਾਇਕੀ ਕੀਤੀ ਜਾਂਦੀ ਹੈ ।

ਤਾਲ ਦੀਆਂ ਮਾਤਰਾਂ ਨੂੰ ਛੋਟੇ ਛੋਟੇ ਟੁਕੜਿਆਂ ਵਿਚ ਫਿਰ ਵੰਡ ਲਿਆ ਜਾਂਦਾ ਹੈ, ਜਿਵੇਂ ਦਸਾਂ ਮਾਤਰਾਂ ਨੂੰ ਜੇਕਰ ਅਸੀਂ ਦੋ ਦੋ ਮਾਤਰਾਂ ਵਿਚ ਵੰਡ ਲਈਏ ਤਾਂ ਦਸਾਂ ਮਾਤਰਾਂ ਦੇ ਦੋ ਦੋ ਮਾਤਰਾਂ ਦੇ ਪੰਜ ਟੁਕੜੇ ਜਾਂ ਹਿੱਸੇ ਬਣ ਜਾਣਗੇ ਜਿਵੇਂ : -

| | 1 | 2 | 3 | 4 | 5 |
|---|---|---|---|---|---|
| ੳ) | 1 2, | 3 4, | 5 6, | 7 8, | 9 10 |

ਜੇਕਰ ਇਨ੍ਹਾਂ ਦਸਾਂ ਮਾਤਰਾਂ ਦੀਆਂ ਪਹਿਲੀਆਂ ਦੋ ਮਾਤਰਾਂ ਦਾ ਇਕ ਹਿੱਸਾ ਕਰ ਲਈਏ ਅਤੇ ਫੇਰ ਅਗਲੀਆਂ ਤਿੰਨਾਂ ਦਾ ਇਕ ਹਿੱਸਾ ਕਰ ਲਈਏ ਅਤੇ ਅਖੀਰਲਾ ਟੁਕੜਾ ਫਿਰ ਤਿੰਨਾਂ ਮਾਤਰਾਂ ਦਾ ਕਰ ਲਈਏ ਤਾਂ ਇਹ ਇਸ ਤਰ੍ਹਾਂ ਦਾ ਹੋਵੇਗਾ ਤੇ ਇਸ ਦੇ ਚਾਰ ਹਿੱਸੇ ਬਣ ਜਾਣਗੇ ।

| | 1 | 2 | 3 | 4 |
|---|---|---|---|---|
| ਅ) | 1 2, | 3 4 5, | 6 7, | 8 9 10 |

ਇਨ੍ਹਾਂ ਤਾਲਾਂ ਦੀਆਂ ਮਾਤਰਾਂ ਦੇ ਹਿੱਸਿਆਂ ਨੂੰ ਵਿਭਾਗ ਕਹਿੰਦੇ ਹਨ । ਹਰ ਇਕ ਤਾਲ ਜਿਥੋਂ ਸ਼ੁਰੂ ਹੁੰਦਾ ਹੈ, ਉਸ ਨੂੰ ਸਮ ਯਾ ਗੁਰ ਆਖਦੇ ਹਨ । ਜਿਵੇਂ ਉਪਰ ਦਸੇ ਦਸ ਮਾਤਰਾਂ ਦਾ ਤਾਲ ਇਕ ਤੋਂ ਸ਼ੁਰੂ ਹੋ ਕੇ ਦਸ ਤੇ ਮੁਕਦਾ ਹੈ ਅਤੇ ਫਿਰ ਸਾਨੂੰ ਗਿਣਤੀ ਇਕ ਤੋਂ ਕਰਨੀ ਪੈਂਦੀ ਹੈ, ਸੋ ਤਾਲ ਦੀ ਪਹਿਲੀ ਮਾਤਰਾਂ ਸਮ ਹੋਵੇਗੀ । ਏਸੇ ਤਰ੍ਹਾਂ ਹੀ ਜਦ ਸਮ ਯਾ ਗੁਰ ਤੇ ਅਸੀਂ ਤਾਲੀ ਵਜਾਉਂਦੇ ਹਾਂ ਤਾਂ ਇਸ ਨੂੰ ਭਰੀ ਵੀ ਕਹਿੰਦੇ ਹਨ ।

ਹਰ ਇਕ ਤਾਲ ਦੀ ਵੰਡ ਮਾਤਰਾ ਅਨੁਸਾਰ ਕਰਕੇ ਉਸ ਨੂੰ ਸਮ (ਤਾਲ) ਜਾ ਖਾਲੀ ਵਿਚ ਵੰਡ ਲੈਂਦੇ

ਹਾਂ - ਉਦਾਹਰਣ ਲਈ ਹੁਣ ਅਸੀਂ ਛੇ ਮਾਤਰਾਂ ਦਾ ਤਾਲ ਮਿੱਥ ਲੈਂਦੇ ਹਾਂ, ਇਸ ਨੂੰ ਅਸੀਂ ਤਿੰਨਾਂ ਮਾਤਰਾਂ ਦੇ ਹਿੱਸਿਆਂ ਵਿਚ ਵੰਡ ਲੈਂਦੇ ਹਾਂ। ਇਸ ਦੇ ਆਰੰਭ ਹੁੰਦਿਆਂ ਹੀ ਅਸੀਂ ਇਕ ਮਾਤਰਾਂ ਤੇ ਤਾਲੀ ਵਜਾਉਂਦੇ ਹਾਂ ਅਤੇ ਫਿਰ ਚੌਥੀ ਮਾਤਰਾ ਤੇ ਹੱਥ ਦਾ ਇਸ਼ਾਰਾ ਇਸ ਤਰ੍ਹਾਂ ਦਾ ਕਰਦੇ ਹਾਂ ਜਿਵੇ ਅਸੀਂ ਕਿਸੇ ਨੂੰ ਪਰ੍ਹਾਂ ਹੋਣ ਦਾ ਇਸ਼ਾਰਾ ਕਰੀਏ। ਇਸ ਤਰ੍ਹਾਂ ਦਾ ਇਸ਼ਾਰਾ ਦੂਸਰੇ ਹਿੱਸੇ ਦੇ ਅਰੰਭ ਤੋਂ ਬਿਨ੍ਹਾਂ ਤਾਲੀ ਹੋਵੇਗਾ ਤੇ ਇਸ ਨੂੰ 'ਖਾਲੀ' ਕਿਹਾ ਜਾਵੇਗਾ ਜਿਵੇਂ : -

| | | | |
|---|---|---|---|
| ੲ) | 1 2 3 | \| | 4 5 6 |
| | ਤਾਲੀ | \| | ਖਾਲੀ |

ਹਰ ਇਕ ਤਾਲ ਵਿਚ ਤਾਲੀ ਅਤੇ ਖਾਲੀ ਹੁੰਦੀ ਹੈ ਜੇਕਰ ਅਸੀਂ ਹੁਣ ਦਸਾਂ ਮਾਤਰਾਂ ਦੇ ਨਾਲ ਦੀ ਵੰਡ ਉਪਰ ਦੱਸੇ ਉਦਾਹਰਣ (ੳ) ਨਾਲ ਕਰੀਏ ਤੇ ਛੇਵੀਂ ਮਾਤਰਾਂ ਦੇ ਹਿੱਸੇ ਤੇ ਤਾਲੀ ਨਾ ਵਜਾਈਏ ਅਤੇ ਬਾਕੀ ਵੰਡਾਂ ਤੇ ਤਾਲੀ ਵਜਾਈਏ ਤਾਂ ਪਹਿਲੀ ਤਾਲੀ ਇਕ ਤੇ ਵੱਜੇਗੀ ਜੋ ਦੂਸਰੀ ਤਾਲ ਤਿੰਨ ਤੇ ਵੱਜੇਗੀ, ਛੇ ਤੇ ਖਾਲੀ ਹੋਵੇਗੀ ਅਤੇ ਤੀਸਰੀ ਤਾਲੀ ਅੱਠ ਤੇ ਵੱਜੇਗੀ ਜਿਵੇਂ :-

| | | | |
|---|---|---|---|
| 1 2 | 3 4 5 6 | 6 7 | 8 9 10 |
| ਪਹਿਲੀ ਤਾਲੀ | ਦੂਸਰੀ ਤਾਲੀ | ਖਾਲੀ | ਤੀਸਰੀ ਤਾਲੀ |

ਪਹਿਲੀ ਤਾਲੀ ਯਾ ਗੁਰ ਵਾਲੀ ਮਾਤਰਾਂ ਨੂੰ ਦਰਸਾਉਣ ਲਈ ਚਰਖੜੀ (X) ਦਾ ਨਿਸ਼ਾਨ ਵਰਤਿਆਂ ਜਾਂਦਾ ਹੈ। ਦੂਸਰੀ ਤੀਸਰੀ ਤਾਲੀ ਯਾ ਵਧ ਤਾਲੀਆਂ ਨੂੰ 1 2 3 ਆਦਿ ਹਿੰਦਸਿਆਂ ਨਾਲ ਪ੍ਰਗਟਾਇਆ ਜਾਂਦਾ ਹੈ। ਖਾਲੀ ਦੀ ਜਗ੍ਹਾਂ ਦਰਸਾਉਣ ਵਾਸਤੇ ਗੋਲ ਚੱਕਰ ਦਾ ਨਿਸ਼ਾਨ (O) ਪਾਇਆ ਜਾਂਦਾ ਹੈ। ਸੋ ਜੇਕਰ ਹੁਣ ਦਸਾਂ ਮਾਤਰਾਂ ਦੇ ਤਾਲ ਦੀ ਵੰਡ ਫਿਰ ਲਿਖੀਏ ਤਾਂ ਇਹ ਇਸ ਤਰ੍ਹਾਂ ਲਿਖੀ ਜਾਵੇਗੀ।

| | | | |
|---|---|---|---|
| 1 2 | 3 4 5 | 6 7 | 8 9 10 |
| ਸਮ | ਦੂਸਰੀ ਤਾਲੀ | ਖਾਲੀ | ਤੀਸਰੀ ਤਾਲੀ |
| X | 2 | 0 | 3 |

ਇਨ੍ਹਾਂ ਮਾਤਰਾਂ ਨੂੰ ਤਬਲੇ ਤੇ ਜਦ ਵਜਾਇਆ ਜਾਂਦਾ ਹੈ ਤਾਂ ਇਸ ਨੂੰ ਉਸ ਅਮਕੇ ਤਾਲ ਦਾ ਠੇਕਾ ਕਿਹਾ ਜਾਂਦਾ ਹੈ। ਹਰ ਇਕ ਤਾਲ ਦੀਆਂ ਮਾਤਰਾਂ ਦੀ ਗਿਣਤੀ ਵਖਰੀ ਵਖ਼ਰੀ ਹੁੰਦੀ ਹੈ। ਇਸ ਵਿਚ ਤਾਲੀਆਂ ਅਤੇ ਖਾਲੀ ਵੱਖ ਵੱਖ ਜਗ੍ਹਾਂ ਤੇ ਵਖਾਈਆਂ ਜਾਂਦੀਆਂ ਹਨ। ਇਨ੍ਹਾ ਮਾਤਰਾਂ ਦੀ ਲਗਾਤਾਰ ਇਕਸਾਰਤਾ ਸੰਗੀਤ ਦੀ 'ਲਯ' ਅਖਵਾਉਂਦੀ

ਹੈ। ਬਹੁਤ ਮੱਠੀ (ਧੀਮੀ) ਚਾਲ ਨੂੰ 'ਵਿਲੰਬਤ ਲਯ' ਦਰਮਿਆਨੀ ਨੂੰ 'ਮੱਧ ਲਯ' ਅਤੇ ਤੇਜ ਚਾਲ ਨੂੰ 'ਦਰੁਤ ਲਯ' ਕਹਿੰਦੇ ਹਨ। ਇਸ ਵਿਸਥਾਰ ਦੀ ਬਹੁਤ ਲੋੜ ਨਹੀਂ, ਇਥੇ ਸਿਰਫ ਅਭਿਆਸ ਅਤੇ ਜਾਣਕਾਰੀ ਲਈ ਭਿੰਨ ਭਿੰਨ ਤਾਲ, ਉਨ੍ਹਾਂ ਦੀਆਂ ਮਾਤਰਾਂ, ਤਾਲੀਆਂ ਖਾਲੀ ਅਤੇ ਗੁਰ ਸਮੇਤ ਲਿਖੇ ਜਾ ਰਹੇ ਹਨ, ਜਿਨ੍ਹਾਂ ਨੂੰ ਉਪਰ ਦਸੇ ਤਰੀਕੇ ਨਾਲ ਯਾਦ ਕਰਨਾ ਹਰ ਵਿਦਿਆਰਥੀ ਵਾਸਤੇ ਲਾਭਦਾਇਕ ਹੈ। ਕਿਉਂਕਿ ਸ਼ਬਦਾਂ ਦੀਆਂ ਸਵਰ ਲਿਪੀਆਂ ਵਜਾਉਣ ਅਤੇ ਗਾਉਣ ਵਿਚ ਇਨ੍ਹਾਂ ਦੀ ਜਾਣਕਾਰੀ ਅਤੇ ਅਭਿਆਸ ਤੋਂ ਬਗੈਰ ਬੜੀ ਔਖਿਆਈ ਆਉਂਦੀ ਹੈ

## ਕੁਝ ਤਾਲਾਂ ਦੇ ਪਰਚੱਲਤ ਠੇਕੇ

### ਦਾਦਰਾ

ਇਹ ਤਾਲ ਛੇ ਮਾਤਰਾਂ ਦਾ ਹੈ, ਜਿਸਦੇ ਵਿਚ ਇਕ ਤਾਲੀ ਅਤੇ ਇਕ ਖਾਲੀ ਹੁੰਦੀ ਹੈ। ਤਾਲੀ ਪਹਿਲੀ ਮਾਤਰਾ ਸਮ ਅਤੇ ਖਾਲੀ ਚੌਥੀ ਮਾਤਰਾਂ ਤੋਂ ਹੁੰਦੀ ਹੈ। ਇਹ ਇਸ ਪ੍ਰਕਾਰ ਲਿਖਿਆਂ ਜਾਂਦਾ ਹੈ ਅਤੇ ਇਸ ਦੇ ਠੇਕੇ ਦੇ ਬੋਲ ਇਸ ਪ੍ਰਕਾਰ ਹਨ :-

| | | | | | |
|---|---|---|---|---|---|
| 1 | | 3 | 4 | 5 | 6 |
| ਧਾ | ਧਿੰ | ਧਾ | ਧਾ | ਤਿੰ | ਤਾ |
| X | | | O | | |

## ਕੈਹਰਵਾ

ਇਸ ਤਾਲ ਵਿਚ ਅੱਠ ਮਾਤਰਾਂ ਹੁੰਦੀਆਂ ਹਨ ਅਤੇ ਇਹ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ। ਇਸ ਵਿਚ ਇਕ ਤਾਲੀ ਇਕ ਖਾਲੀ ਹੈ।

| | | | | | | | |
|---|---|---|---|---|---|---|---|
| 1 | 2 | 3 | 4 | 5 | | 7 | 8 |
| ਧਾ | ਗੇ | ਨ | ਤਿ | ਨ | ਕ | ਧਿੰ | ਨਾ |
| X | | | | O | | | |

## ਤਿੰਨ ਤਾਲ

ਇਹ ਤਾਲ ਸੋਲਾਂ ਮਾਤਰਾਂ ਦਾ ਹੈ। ਇਸ ਦੇ ਚਾਰ ਭਾਗ ਹਨ, ਇਸਦੀ ਪਹਿਲੀ ਪੰਜਵੀਂ ਤੇ ਤੇਰ੍ਹਵੀਂ ਮਾਤਰਾ ਤੇ ਤਾਲੀ ਹੁੰਦੀ ਹੈ ਅਤੇ ਨੌਂਵੀਂ ਮਾਤਰਾ ਤੇ ਖਾਲੀ। ਇਸ ਤਰ੍ਹਾਂ ਇਸ ਵਿਚ ਤਿੰਨ ਤਾਲੀਆਂ ਅਤੇ ਇਕ ਖ਼ਾਲੀ ਹੁੰਦੀ ਹੈ।

| | | | | | | | | | | | | | | | |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
| ਧਾ | ਧਿੰ | ਧਿੰ | ਧਾ | ਧਾ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਾ | ਤਾ | ਧਿੰ | ਧਿੰ | ਧਾ |
| X | | | | 2 | | | | 0 | | | | 3 | | | |

## ਛੋਟਾ ਤਿੰਨ ਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
| ਧਾ | ਧੀਂ | ऽ | ਧਾ | ਧਾ | ਧੀਂ | S | ਤ | ਤਾ | ਤੀਂ | S | ਧਾ, | ਧਾ | ਧੀ | S | ਧਾ |
| X | | | | 2 | | | | O | | | | 3 | | | |

## ਝਪਤਾਲ

ਇਹ ਤਾਲ ਦਸਾਂ ਮਾਤਰਾਂ ਦਾ ਬਣਿਆਂ ਹੈ ਤੇ ਇਸਦੇ ਚਾਰ ਭਾਗ ਕੀਤੇ ਗਏ ਹਨ। ਇਹ ਭਾਗ ਦੋ ਮਾਤਰਾਂ ਅਤੇ ਤਿੰਨ ਮਾਤਰਾਂ ਵਿਚ ਵੰਡੇ ਹੋਏ ਹਨ। ਇਸ ਵਿਚ ਤਿੰਨ ਤਾਲੀਆਂ ਅਤੇ ਇਕ ਖਾਲੀ ਹੈ। ਤਾਲੀ ਪਹਿਲੀ, ਤੀਸਰੀ ਤੇ ਅਠਵੀਂ ਮਾਤਰਾ ਤੇ ਹੁੰਦੀ ਹੈ, ਅਤੇ ਖਾਲੀ ਛੇਵੀਂ ਮਾਤਰਾ ਤੇ।

| | | | | | | | | | |
|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 |
| ਧਿੰ | ਨਾ | ਧਿੰ | ਧਿੰ | ਨਾ | ਤਿੰ | ਨਾ | ਧਿੰ | ਧਿੰ | ਨਾ |
| X | | 2 | | | O | | 3 | | |

## ਇਕ ਤਾਲਾ (ਯੱਕਾ)

ਇਸ ਤਾਲ ਵਿਚ ਬਾਰਾਂ ਮਾਤਰਾਂ ਹੁੰਦੀਆਂ ਹਨ ਅਤੇ ਇਨ੍ਹਾਂ ਨੂੰ ਦੋ ਦੋ ਮਾਤਰਾਂ ਦੇ ਛੇ ਹਿੱਸਿਆਂ ਵਿਚ ਵੰਡਿਆ ਗਿਆ ਹੈ। ਇਸ ਵਿਚ ਚਾਰ ਤਾਲੀਆਂ (ਪਹਿਲੀ, ਪੰਜਵੀਂ, ਨੌਵੀਂ ਅਤੇ ਗਿਆਰਵੀ ਮਾਤਰਾ ਤੇ ) ਹੁੰਦੀਆਂ ਹਨ ਅਤੇ ਇਸ ਵਿਚ ਦੋ ਖਾਲੀਆਂ ਤੀਸਰੀ ਅਤੇ ਸਤਵੀਂ ਤੇ ਹੁੰਦੀਆਂ ਹਨ।

| | | | | | | | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 |
| ਧਿੰ | ਧਿੰ | ਨਾ | ਤ੍ਰਕ | ਤੂੰ | ਨਾ | ਕਾ | ਤਾ | ਧਿੰ | ਤ੍ਰਕ | ਧਿੰ | ਨਾ |
| 1 | | O | | 2 | | O | | 3 | | 4 | |

## ਚਾਰ ਤਾਲ

ਇਸ ਤਾਲ ਦੀਆਂ ਮਾਤਰਾਂ ਅਤੇ ਉਨ੍ਹਾਂ ਦੀ ਵੰਡ ਇਕ ਤਾਲ ਵਰਗੀ ਹੀ ਹੈ। ਇਸ ਵਿਚ ਲਯ ਅਤੇ ਚਾਲ ਦਾ ਫਰਕ ਹੈ।

| | | | | | | | | | | | |
|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 |
| ਧਾ | ਧਾ | ਧਿੰ | ਤਾ | ਕਿਟ | ਧਾ | ਧਿੰ | ਤਾ | ਧਿਟ | ਤਕ | ਗਿਧਿ | ਗਿਨਾ |
| | | O | 1 | 2 | | O | | 3 | | 4 | |

## ਤਾਲ ਤੀਬਰਾ

ਇਹ ਤਾਲ ਸੱਤਾਂ ਮਾਤਰਾਂ ਦਾ ਹੈ, ਜਿਨ੍ਹਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ। ਇਸਦੇ ਪਹਿਲੇ ਭਾਗ ਵਿਚ ਤਿੰਨ ਮਾਤਰਾਂ ਹਨ ਅਤੇ ਪਿਛਲੇ ਦੋਹਾਂ ਭਾਗਾਂ ਵਿਚ ਦੋ ਦੋ ਮਾਤਰਾਂ, ਇਸ ਤਾਲ ਵਿਚ ਕੋਈ ਖਾਲੀ ਨਹੀਂ ਹੁੰਦੀ।

| | | | | | | |
|---|---|---|---|---|---|---|
| 1 | 2 | 3 | 4 | 5 | 6 | 7 |
| ਧਾ | ਧਿੰ | ਤਾ | ਕਿਟ | ਤਕ | ਗਿਧਿ | ਗਿਨਾ |
| X | | | 2 | | 3 | |

## ਰੂਪਕ ਤਾਲ

ਇਹ ਤਾਲ ਸੱਤਾਂ ਮਾਤਰਾਂ ਦਾ ਹੈ ਅਤੇ ਵੰਡ ਵੀ 'ਤੀਬਰਾ ਤਾਲ' ਵਾਗੂੰ ਹੀਂ ਹੁੰਦੀ ਹੈ। ਇਸ ਵਿਚ ਪਹਿਲੀ ਮਾਤਰਾ ਖਾਲੀ ਹੁੰਦੀ ਹੈ ਅਤੇ ਪਿਛਲੀਆਂ ਦੋਹਾਂ ਤੇ ਤਾਲੀਆਂ।

| | | | | | | |
|---|---|---|---|---|---|---|
| X | | | | | | |
| 1 | 2 | 3 | 4 | 5 | 6 | 7 |
| ਤਿੰ | ਰਿ | ਨਾ | ਧਿੰ | ਨਾ | ਧਿੰ | ਨਾ |
| | | | 2 | | 3 | |

## ਸੂਲ ਫਾਸਤਾ

ਇਹ ਤਾਲ ਦਸਾਂ ਮਾਤਰਾ ਦਾ ਹੈ ਅਤੇ ਇਸ ਵਿਚ ਦੋ ਦੋ ਮਾਤਰਾਂ ਦੇ ਪੰਜ ਭਾਗ ਕੀਤੇ ਗਏ ਹਨ। ਇਸਦੀ ਪਹਿਲੀ, ਪੰਜਵੀਂ ਅਤੇ ਸਤਵੀਂ ਮਾਤਰਾ ਤੇ ਤਾਲੀ ਹੈ ਅਤੇ ਤੀਸਰੀ ਤੇ ਨੌਵੀਂ ਤੇ ਖਾਲੀ ਹੁੰਦੀ ਹੈ।

| | | | | | | | | | |
|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 |
| ਧਾ | ਧਾ | ਧਿੰ | ਤਾ | ਕਿਟ | ਧਾ | ਕਿਟ | ਤਕ | ਗਿਧਿ | ਗਿਨਾ |
| X | | O | | 2 | | 3 | | O | |

## ਦੀਪਚੰਦੀ

ਇਸ ਤਾਲ ਵਿਚ ਚੌਦਾਂ ਮਾਤਰਾਂ ਹਨ। ਇਸਦੇ ਪਹਿਲੇ ਅਤੇ ਤੀਸਰੇ ਭਾਗ ਵਿਚ ਤਿੰਨ ਤਿੰਨ ਮਾਤਰਾਂ ਹਨ ਅਤੇ ਦੂਸਰੇ ਅਤੇ ਚੌਥੇ ਭਾਗ ਵਿਚ ਚਾਰ ਮਾਤਰਾਂ ਹਨ। ਇਨ੍ਹਾਂ ਤਿੰਨ ਤਿੰਨ ਮਾਤਰਾਂ ਦੇ ਭਾਗਾਂ ਵਿਚ ਸਿਰਫ ਦੋ ਦੋ ਬੋਲ ਹਨ ਅਤੇ ਤੀਸਰੀ ਮਾਤਰਾਂ ਦੇ ਬੋਲ ਨੂੰ ਵਧਾ ਦਿਤਾ ਗਿਆ ਹੈ, ਜਿਸਦੀ ਨਿਸ਼ਾਨੀ (S) ਪਰਕਾਰ ਰਖੀ ਗਈ ਹੈ, ਇਸੇ ਤਰ੍ਹਾਂ ਹੀ ਚਾਰ ਮਾਤਰਾਂ ਦੇ ਹਿੱਸਿਆਂ ਵਿਚ ਤਿੰਨ ਤਿੰਨ ਬੋਲ ਹਨ ਅਤੇ ਚੌਥੀ ਮਾਤਰਾਂ ਦੇ ਬੋਲ ਨੂੰ ਵਧਾਇਆ ਗਿਆ ਹੈ। ਪਹਿਲੀ, ਚੌਥੀ ਤੇ ਗਿਆਰਵੀਂ ਤੇ ਤਾਲੀ ਅਤੇ ਅਠਵੀਂ ਤੇ ਖਾਲੀ ਹੈ।

| | | | | | | | | | | | | | |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| ਧਾ | ਧਿੰ | S | ਧਾ | ਧਾ | ਧਿੰ | S | ਤਾ | ਤਿੰ | S | ਧਾ | ਧਾ | ਧਿੰ | S |
| X | | | 2 | | | | O | | | 3 | | | |

ਸਰਗਮਾਂ ਦੇ ਅਭਿਆਸ ਅਤੇ ਤਾਲ ਦੀ ਜਾਣਕਾਰੀ ਕਰ ਲੈਣ ਪਿਛੋਂ ਵਿਦਿਆਰਥੀ ਸਹਿਜੇ ਹੀ ਅੱਗੇ ਦਿਤੀਆਂ ਸਵਰ ਲਿਪੀਆਂ ਸਮਝਣ ਯੋਗ ਹੋ ਜਾਣਗੇ। ਮੈਂ ਵਿਦਿਆਰਥੀਆਂ ਦੀ ਸਹੂਲਤ ਨੂੰ ਮੁੱਖ ਰਖਦਿਆਂ ਇਕ ਮਾਤਰਾਂ ਵਿਚ ਇਕੋ ਹੀ ਸਵਰ (ਸੁਰ) ਵਰਤਿਆਂ ਹੈ ਕਿਉਂਕਿ ਸੁਰੂ ਸੁਰੂ ਵਿਚ ਇਕ ਮਾਤਰਾ ਵਿਚ ਦੋ ਯਾ ਤਿੰਨ ਸੁਰਾਂ ਵਿਖਾਉਣੀਆਂ ਵਿਦਿਆਰਥੀਆਂ ਨੂੰ ਮੁਸ਼ਕਿਲ ਹੋ ਜਾਂਦੀਆਂ ਹਨ, ਉਸ ਲਈ ਇਹ ਘਬਰਾਹਟ ਦਾ ਕਾਰਨ ਬਣ ਜਾਂਦਾ ਹੈ। ਮੈਨੂੰ ਆਸ ਹੈ ਕਿ ਇਨ੍ਹਾਂ ਸੁਰ ਲਿਪੀਆਂ ਤੋਂ ਬਹੁਤ ਸਾਰੇ ਵੀਰ ਮਿਹਨਤ ਕਰਕੇ ਲਾਭ ਉਠਾ ਸਕਣਗੇ।

ਪਹਿਲੀ ਲਾਈਨ - ਤਾਲ ਦੀਆਂ ਮਾਤਰਾਂ ਦਰਸਾਉਂਦੀ ਹੈ।

ਦੂਸਰੀ ਲਾਈਨ - ਸਰਗਮ ਦੇ ਬੋਲ ਦਰਸਾਉਂਦੀ ਹੈ।

ਤੀਸਰੀ ਲਾਈਨ - ਸ਼ਬਦ ਦੇ ਬੋਲ ਦਰਸਾਉਂਦੀ ਹੈ।

ਹੇਠ ਦਿਤੀਆ ਸਰਗਮਾਂ ਅੱਠਾਂ ਅੱਠਾਂ ਮਾਤਰਾਂ ਦੇ ਵੱਖ ਵੱਖ ਟੁਕੜਿਆਂ ਨਾਲ ਤਿਆਰ ਕੀਤੀਆਂ ਗਈਆਂ ਹਨ। ਇਨ੍ਹਾਂ ਸਾਰੀਆਂ ਸਰਗਮਾਂ ਨੂੰ ਸੰਗੀਤਕ ਰੂਪ ਦੇ ਕੇ ਸ਼ਿੰਗਾਰਿਆਂ ਜ਼ਾ ਰਿਹਾ ਹੈ। ਜੇਕਰ ਆਪ ਇਨ੍ਹਾਂ ਸਰਗਮਾਂ ਦਾ ਅਭਿਆਸ ਕਰਕੇ ਇਨ੍ਹਾਂ ਨੂੰ ਜ਼ਬਾਨੀ ਯਾਦ ਕਰ ਲਵੋ ਤਾਂ ਇਸ ਪੁਸਤਕ ਵਿਚ ਦਿੱਤੀਆਂ ਸਰਗਮਾਂ ਨੂੰ ਆਪ ਸਹਿਜੇ ਹੀ ਵਜਾ ਸਕੋਗੇ।

# ਸਰਗਮ - ਤਾਲ ਕਹਿਰਵਾ ਅੱਠ ਮਾਤਰਾਂ

| | X | | | | O | | | |
|---|---|---|---|---|---|---|---|---|
| | ੧ | ੨ | ੩ | ੪ | ੫ | ੬ | ੭ | ੮ |
| ੧ | ਸਾ | ਰੇ | ਗਾ | ਮਾ | ਪਾ | - | ਪਾ | - |
| | ਪਾ | ਧਾ | ਪਾ | ਮਾ | ਗਾ | ਰੇ | ਸਾ | - |
| ੨ | ਸਾਂ | ਨੀ | ਧਾ | ਪਾ | ਮਾ | ਪਾ | ਧਾ | ਪਾ |
| | ਪਾ | ਧਾ | ਪਾ | ਮਾ | ਗਾ | ਰੇ | ਸਾ | - |
| ੩ | ਸਾ | ਰੇ | ਗਾ | ਮਾ | ਪਾ | - | ਪਾ | - |
| | ਪਾ | ਧਾ | ਪਾ | ਮਾ | ਗਾ | ਰੇ | ਸਾ | - |
| ੪ | ਸਾ | ਰੇ | ਗਾ | ਮਾ, | ਰੇ | ਗਾ | ਮਾ | ਪਾ, |
| | ਗਾ | ਮਾ | ਪਾ | ਧਾ, | ਮਾ | ਪਾ | ਧਾ | ਨੀ, |
| | ਪਾ | ਧਾ | ਨੀ | ਸਾਂ, | ਧਾ | ਨੀ | ਸਾਂ | ਰੇਂ |
| | ਸਾਂ | ਨੀ | ਧਾ | ਪਾ | ਮਾ | ਗਾ | ਰੇ | ਸਾ, |

| | | | | | | | | |
|---|---|---|---|---|---|---|---|---|
| ੫ | ਸਾ | ਰੇ | ਸਾ | ਰੇ | ਪਾ | - | ਪਾ | - |
| | ਪਾ | ਧਾ | ਪਾ | ਮਾ | ਗਾ | ਰੇ | ਸਾ | - |

ਇਹ ਤੁਹਾਡਾ ਪਹਿਲਾ ਸਬਕ ਹੈ, ਜਿਸ ਵਿਚ ਮੈਂ ਆਪ ਜੀ ਨੂੰ ਵਾਹਿਗੁਰੂ ਧੁਨੀ ਸਿਖਾ ਰਿਹਾ ਹਾਂ । ਇਸ ਧੁਨੀ ਅਤੇ ਸਰਗਮ ਨਾਲ ਤੁਹਾਡਾ ਅੰਗੂਠਾ ਅਤੇ ਉਂਗਲਾਂ ਸੌਖੀਆਂ ਚਲਣ ਲੱਗ ਜਾਣਗੀਆਂ ।

## ਸ਼ਬਦ

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜੀ

ਸਤਿਨਾਮੁ ਸਤਿਨਾਮੁ ਸਤਿਨਾਮ ਜੀ

ਸਰਗਮ - ਤਾਲ ਕਹਿਰਵਾ ਅਠ ਮਾਤਰਾਂ

| | | | | | | | | |
|---|---|---|---|---|---|---|---|---|
| ਮੁਖ ਸੁਰਾਂ :- | ਸਾ | ਰੇ | ਗਾ | ਮਾ | ਪਾ | ਧਾ | ਨੀ | ਸਾਂ |
| | 1 | 2 | 3 | 4 | 5 | 6 | 7 | 8 |

| | | | | | | | | |
|---|---|---|---|---|---|---|---|---|
| ੧ | ਸਾ | ਰੇ | ਗਾ | ਮਾ | ਗਾ | ਰੇ | ਸਾ | - |
| | ਵਾ | ਹਿ | ਗੁ | ਰੂ | ਵਾ | ਹਿ | ਗੁ | ਰੂ |
| ੨ | ਸਾ | ਰੇ | ਗਾ | ਮਾ | ਗਾ | ਰੇ | ਸਾ | - |
| | ਵਾ | ਹਿ | ਗੁ | ਰੂ | ਜੀ | S | S | S |
| ੩ | ਸਾ | ਰੇ | ਗਾ | ਮਾ | ਗਾ | ਰੇ | ਸਾ | - |
| | ਸ | ਤਿ | ਨਾ | ਮੁ | ਸ | ਤਿ | ਨਾ | ਮੁ |
| ੪ | ਸਾ | ਰੇ | ਗਾ | ਮਾ | ਗਾ | ਰੇ | ਸਾ | - |
| | ਸ | ਤਿ | ਨਾ | ਮੁ | ਜੀ | S | S | S |

# ਬੰਧਨਾ

੧ ਮੇਰੀ ਬੰਧਨਾ ਜੀ ਮੇਰੀ ਬੰਧਨਾ,
ਮੇਰੀ ਬੰਧਨਾ ਗੁਰਾਂ ਦੇ ਪਾਸ ਜੀ
ਮੇਰੀ ਬੰਧਨਾ !!

੨ ਡੰਡਉਤ ਬੰਦਨਾ ਅਨਿਕ ਬਾਰ,
ਸਰਬ ਕਲਾ ਸਮਰਥ, ਜੀ ਮੇਰੀ ਬੰਦਨਾ ———

੩ ਡੋਲਨ ਤੇ ਰਾਖਹੁ ਪ੍ਰਭੂ,
ਨਾਨਕ ਦੇ ਕਰ ਹੱਥ, ਜੀ ਮੇਰੀ ਬੰਦਨਾ ———

੪ ਤੀਨੇ ਤਾਪ ਨਿਵਾਰਨ ਹਾਰਾ,
ਦੁਖ ਹੰਤਾ ਸੁਖ ਰਾਸ, ਜੀ ਮੇਰੀ ਬੰਦਨਾ ———

੫ ਤਾਕਉ ਬਿਗਨ ਨ ਕੋਊ ਲਾਗੈ,
ਜਾਕੀ ਪ੍ਰਭ ਅਗੈ ਅਰਦਾਸ, ਜੀ ਮੇਰੀ ਬੰਦਨਾ ———

## ਸਰਗਮ : ਤਾਲ ਕਹਿਰਵਾ - ਅੱਠ ਮਾਤਰਾਂ

### ਮੁਖ ਸੁਰਾਂ - ਨੀ ਸਾ ਰੇ ਗਾ ਮਾ ਪਾ ਧਾ ਨੀ ਸਾਂ

| | | | | | | | | | |
|---|---|---|---|---|---|---|---|---|---|
| | X | | | O | | | | | |
| | 1 | 2 | 3 | 4 | 5 | 6 | 7 | 8 | |
| ਅਸਥਾਈ | ਸਾ | ਸਾ | ਸਾ | ਰੇ | ਰੇ | ਗਾ | ਗਾ | ਗਾ | |
| | ਮੇ | ਰੀ | ਬੰ | ਧ | ਨਾ | S | ਜੀ | | |
| | ਰੇ | ਮਾ | ਰੇ | - | ਸਾ | - | - | - | |
| | ਮੇ | ਰੀ | ਬੰ | ਧ | ਨਾ | S | S | S | |
| | ਮਾ | ਮਾ | ਮਾ | ਮਾ | ਮਾ | ਮਾ | ਮਾ | ਮਾ | |
| | ਬੰ | ਧ | ਨਾ | ਗੁ | ਰਾਂ | S | ਦੇ | S | |
| | | ਗਾ | ਗਾ | ਗਾ | ਸਾ | ਰੇ | - | ਗਾ | ਗਾ |
| | | ਪਾ | S | - | ਸ | ਜੀ | S | ਮੇ | ਰੀ |
| | | ਰੇ | - | ਸਾ | - | - | - | - | - |
| | | ਬੰ | ਧ | ਨਾ | S | S | | | |

ਅੰਤਰਾ

| | | | | | | | |
|---|---|---|---|---|---|---|---|
| | | | | | | ਸਾ | ਸਾਂ |
| | | | | | | ਡੰ | S |
| ਨੀ, | ਨੀ, | ਨੀ, | ਨੀ, | ਸਾ | - | ਰੇ | - |
| ਡ | ਓ | S | ਤ | ਬੰ | S | ਧ | ਨਾ |
| ਗਾ | ਗਾ | ਰੇ | ਸਾ | - | - | - | - |
| ਅ | ਨ | ਕ | ਬਾ | S | ਰ | S | S |
| ਮਾ | ਮਾ | ਮਾ | ਮਾ | ਮਾ | ਮਾ | ਮਾ | ਮਾ |
| ਸ | ਰ | ਬ | ਕ | ਲਾ | S | ਸ | ਮ |
| ਗਾ | ਗਾ | ਗਾ | ਸਾ | ਰੇ | - | ਗਾ | ਗਾ |
| ਰ | S | S | ਥ | ਜੀ | S | ਮੇ | ਰੀ |
| ਰੇ | ਰੇ | ਸਾ | - | - | - | - | - |
| ਬੰ | ਧ | ਨਾ | S | S | S | S | S |

